# [ਇੰਨਸ਼ਿਕਾਕ (ਫੱਟ ਕੇ ਖੁੱਲ, ਬਿਖਰ, ਵੰਡਿਆ ਜਾਣਾ)]

## 84. ਸੂਰਤ ਅਲ-ਇੰਨਸ਼ਿਕਾਕ (ਮੱਕੀ-83)

(ਆਇਤਾਂ 25, ਰੁਕੂਅ 1)

بِسْمِ ٱللَّهِ ٱلرَّحْمَٰنِ ٱلرَّحِيمِ

ਸ਼ੁਰੂ ਅੱਲਾਹ ਦੇ ਨਾਂ ਨਾਲ (ਕਰਦਾ ਹਾਂ)
ਜਿਹੜਾ ਅਤਿਅੰਤ ਮਿਹਰਬਾਨ ਅਤੇ ਰਹਿਮ ਫ਼ਰਮਾਉਣ ਵਾਲਾ ਹੈ।

إِذَا ٱلسَّمَآءُ ٱنشَقَّتْ

1. ਜਦੋਂ ਅਸਮਾਨ ਫੱਟ (ਖੁੱਲ੍ਹ) ਜਾਵੇਗਾ।[1]

وَأَذِنَتْ لِرَبِّهَا وَحُقَّتْ

2. ਅਤੇ ਸੁਣੇਗਾ ('ਤੇ ਮੰਨ ਲਵੇਗਾ) ਆਪਣੇ ਰੱਬ ਦੀ, ਇਹੀ ਉਸਦਾ ਹੱਕ ਹੈ।[2]

(ਅਤੇ ਆਪਣੇ ਰੱਬ ਦੇ ਹੁਕਮ ਉੱਪਰ ਕੰਨ ਲਗਾਵੇਗਾ, ਰੱਬ ਦਾ ਹੁਕਮ ਸੁਣੇਗਾ ਅਤੇ ਮੰਨ ਲਵੇਗਾ, ਇਹੀ ਉਸਦੇ ਲਈ ਢੁੱਕਵਾਂ ਹੈ।)

وَإِذَا ٱلْأَرْضُ مُدَّتْ

3. ਅਤੇ ਜਦੋਂ ਜ਼ਮੀਨ ਫੈਲਾਅ (ਵਧਾ) (ਪੱਧਰੀ, ਸਮਤਲ ਕਰ) ਦਿੱਤੀ ਜਾਵੇਗੀ।[3]

وَأَلْقَتْ مَا فِيهَا وَتَخَلَّتْ

4. ਅਤੇ ਬਾਹਰ ਕੱਢ ਸੁੱਟੇਗੀ ਜੋ ਕੁਝ (ਮੁਰਦਿਆਂ, ਖਜ਼ਾਨਿਆਂ ਅਤੇ ਸਾਧਨਾਂ ਦੇ ਰੂਪ ਵਿੱਚ) ਇਸ ਅੰਦਰ ਹੈ, ਅਤੇ (ਪੂਰੀ ਤਰ੍ਹਾਂ) ਖਾਲੀ ਹੋ ਜਾਵੇਗੀ।

وَأَذِنَتْ لِرَبِّهَا وَحُقَّتْ

5. ਅਤੇ ਸੁਣੇਗੀ ('ਤੇ ਮੰਨ ਲਵੇਗੀ) ਆਪਣੇ ਰੱਬ ਦੀ, ਇਹੀ ਉਸਦਾ ਹੱਕ ਹੈ।[4]

يَـٰٓأَيُّهَا ٱلْإِنسَـٰنُ إِنَّكَ كَادِحٌ إِلَىٰ رَبِّكَ كَدْحًا فَمُلَـٰقِيهِ

6. ਹੇ ਇਨਸਾਨ! ਬੇਸ਼ੱਕ ਤੂੰ ਮਿਹਨਤ-ਮੁਸ਼ੱਕਤ ਕਰ ਰਿਹਾ ਹੈਂ ਆਪਣੇ ਰੱਬ ਵੱਲ, ਸਖਤ ਮਿਹਨਤ-ਮੁਸ਼ੱਕਤ (ਨਾਲ), ਫਿਰ ਉਸਨੂੰ

ਮਿਲਣ ਵਾਲਾ ਹੈਂ।[5]

فَأَمَّا مَنْ أُوتِيَ كِتَٰبَهُۥ بِيَمِينِهِۦ

7. ਫਿਰ ਉਹ ਜਿਸਨੂੰ ਦਿੱਤੀ ਗਈ ਉਸਦੀ ਕਿਤਾਬ (ਲੇਖਾ-ਜੋਖਾ) ਉਸਦੇ ਸੱਜੇ ਹੱਥ ਵਿੱਚ।

فَسَوْفَ يُحَاسَبُ حِسَابًا يَسِيرًا

8. ਫਿਰ ਜਲਦ ਹੀ ਉਹ ਜਵਾਬਦੇਹ ਠਹਿਰਾਇਆ ਜਾਵੇਗਾ (ਉਸਦਾ ਹਿਸਾਬ ਲਿਆ ਜਾਵੇਗਾ), ਇੱਕ ਆਸਾਨ ਹਿਸਾਬ (ਨਾਲ ਬਿਨਾਂ ਜਾਂਚ-ਪੜਤਾਲ ਦੇ)।

وَيَنقَلِبُ إِلَىٰٓ أَهْلِهِۦ مَسْرُورًا

9. ਅਤੇ ਵਾਪਸ ਪਰਤ ਆਵੇਗਾ, ਉਹ ਆਪਣੇ ਪਰਿਵਾਰ ਵੱਲ ਖ਼ੁਸ਼ੀ-ਖ਼ੁਸ਼ੀ।[6-7-8]

(ਜੋ ਉਸ ਤੋਂ ਪਹਿਲਾਂ ਹੀ ਜੰਨਤ ਵਿੱਚ ਦਾਖਲ ਹੋ ਚੁੱਕੇ ਹਨ) (ਜਾਂ ਜੰਨਤ ਦੀਆਂ ਪਤਨੀਆਂ (ਹੂਰਾਂ) ਵੱਲ)।

وَأَمَّا مَنْ أُوتِيَ كِتَٰبَهُۥ وَرَآءَ ظَهْرِهِۦ

10. ਪਰ ਉਹ ਜਿਸਨੂੰ ਦਿੱਤੀ ਗਈ ਉਸਦੀ ਕਿਤਾਬ (ਲੇਖਾ-ਜੋਖਾ), ਉਸ ਦੀ ਪਿੱਠ ਪਿੱਛੇ (ਉਸ ਦੇ ਖੱਬੇ ਹੱਥ ਵਿਚ) (ਦੁਨੀਆਵੀ ਜੀਵਨ ਵਿਚ ਕੁਰਆਨ ਤੋਂ ਮੂੰਹ ਮੋੜਨ ਲਈ)

فَسَوْفَ يَدْعُوا۟ ثُبُورًا

11. ਫਿਰ ਜਲਦ ਹੀ ਉਹ ਪੁਕਾਰੇਗਾ, (ਆਪਣੇ ਉੱਤੇ) ਵਿਨਾਸ਼ (ਤਬਾਹੀ,ਵੱਡੀ ਹਲਾਕਤ, ਮੌਤ) (ਬੇਇੱਜ਼ਤੀ, ਅਪਮਾਨ ਅਤੇ ਸਜ਼ਾ ਤੋਂ ਬਚਣ ਲਈ)

وَيَصْلَىٰ سَعِيرًا

12. ਅਤੇ (ਜਹੰਨਮ ਦੀ) ਭੜਕਦੀ ਅੱਗ ਵਿੱਚ ਭੁੰਨਿਆ ਜਾਵੇਗਾ। (ਅਤੇ ਉਹ ਜਹੰਨਮ ਦੀ ਬਲਦੀ ਅੱਗ ਵਿੱਚ ਦਾਖਲ ਹੋਵੇਗਾ, ਅਤੇ

ਉਸਦਾ ਸੁਆਦ ਚੱਖੇਗਾ)

إِنَّهُۥ كَانَ فِىٓ أَهْلِهِۦ مَسْرُورًا

13. ਬੇਸ਼ੱਕ, (ਇੱਕ ਸਮਾਂ ਅਜਿਹਾ ਸੀ ਜਦ) ਉਹ ਰਹਿੰਦਾ ਸੀ, ਆਪਣੇ ਪਰਿਵਾਰ (ਅਤੇ ਲੋਕਾਂ) ਵਿਚਕਾਰ ਖ਼ੁਸ਼ੀ-ਖ਼ੁਸ਼ੀ।[9-10-11] (ਜਗਤ ਵਿਚ ਮੌਜਾਂ ਮਾਣਦਾ, ਪਰਲੋਕ ਤੋਂ ਬੇਖ਼ਬਰ ਤੇ ਬੇ-ਫ਼ਿਕਰ)

إِنَّهُۥ ظَنَّ أَن لَّن يَحُورَ

14. ਯਕੀਨਨ ਉਸਦਾ (ਇਹ) ਗੁਮਾਨ ਸੀ (ਇੱਕ ਹੰਕਾਰੀ ਖ਼ਿਆਲ), ਕਿ ਉਹ ਕਦੇ ਵੀ (ਹਿਸਾਬ-ਕਿਤਾਬ ਲਈ,ਆਪਣੇ ਰੱਬ ਵੱਲ) ਵਾਪਸ ਨਹੀਂ ਆਵੇਗਾ।[12]

بَلَىٰٓ ۚ إِنَّ رَبَّهُۥ كَانَ بِهِۦ بَصِيرًا

15. ਕਿਉਂ ਨਹੀਂ ! ਪਰ ਹਾਂ! (ਮਾਮਲਾ ਉਹੋ ਜਿਹਾ ਨਹੀਂ ਜਿਵੇਂ ਇਸਨੇ ਸੋਚਿਆ ਸੀ) ਸੱਚਮੁੱਚ, ਉਸਦਾ ਰੱਬ ਸਦਾ ਹੀ, ਉਸ ਨੂੰ ਵੇਖਣ ਵਾਲਾ ਸੀ।[13]

(ਉਸ ਨੂੰ ਚੰਗੀ ਤਰ੍ਹਾਂ ਦੇਖ ਰਿਹਾ ਸੀ, ਉਸ ਦੀ ਸਿਰਜਣਾ ਦੇ ਦਿਨ ਤੋਂ ਉਸ ਦੇ ਜੀ ਉੱਠਣ ਦੇ ਦਿਨ ਤੱਕ, ਉਸ ਦੀ ਸਦਾ ਨਿਗਰਾਨੀ ਕਰ ਰਿਹਾ ਸੀ)

فَلَآ أُقْسِمُ بِٱلشَّفَقِ

16. ਤਾਂ ਨਹੀਂ, ਮੈ ਸਹੁੰ ਖਾਂਦਾ ਹਾਂ, ਸ਼ਫਕ (ਸੰਝ) ਦੀ[14] (ਸੂਰਜ ਡੁੱਬਣ ਤੇ ਲਾਲ ਰੰਗ ਦੀ ਚਮਕ ਦੀ)

وَٱلَّيْلِ وَمَا وَسَقَ

17. ਅਤੇ ਰਾਤ ਦੀ ਅਤੇ ਜੋ ਵੀ ਇਹ ਢੱਕਦੀ ਹੈ[15] (ਲਪੇਟਦੀ, ਕਵਰ ਕਰਦੀ ਹੈ) । (ਅਤੇ ਆਪਣੇ ਹਨੇਰੇ ਵਿੱਚ ਇਕੱਠਾ ਕਰਦੀ ਹੈ, ਜੀਵਾਂ

ਆਦਿ ਨੂੰ ਜੋ ਆਪਣੇ ਨਿਵਾਸਾਂ ਵੱਲ ਵਾਪਸ ਮੁੜਦੇ ਹਨ)

وَٱلۡقَمَرِ إِذَا ٱتَّسَقَ

18. ਅਤੇ ਚੰਦ ਦੀ ਜਦੋਂ ਇਹ ਇਕਸਾਰ ਹੋ ਜਾਂਦਾ ਹੈ।[16]
(ਜਦੋਂ ਇਹ ਪੂਰਾ ਹੋ ਜਾਂਦਾ ਹੈ ਇਸਦੀ ਰੋਸ਼ਨੀ ਅਤੇ ਗੋਲਾਈ ਵਿਚ)

لَتَرۡكَبُنَّ طَبَقًا عَن طَبَقٍ

19. ਕਿ (ਹੇ ਇਨਸਾਨੋਂ) ਤੁਸੀਂ ਨਿਸ਼ਚਤ ਤੌਰ 'ਤੇ ਪੜਾਅ ਦਰ ਪੜਾਅ ਸਫ਼ਰ ਕਰੋਗੇ।[17]
(ਸਵਾਰੀ ਚੜ੍ਹੋਗੇ, ਤਬਦੀਲੀ ਕਰੋਗੇ)
(ਅਰਥਾਤ, ਇਸ ਜੀਵਨ ਅਤੇ ਪਰਲੋਕ ਵਿੱਚ ਵੱਖ-ਵੱਖ ਪੜਾਅ)

ਅਤੇ ਦੂਸਰੀ ਕਿਰਾਤ, ਇਬਨੇ ਕਥੀਰ, ਹਮਜ਼ਾ, ਅਲ-ਕੇਸਾਈ ਅਤੇ ਖਲਫ਼ ਮੁਤਾਬਿਕ

ਕਿ (ਹੇ ਮੁਹੰਮਦ (ﷺ)) ਤੁਸੀਂ ਨਿਸ਼ਚਤ ਤੌਰ 'ਤੇ ਇੱਕ ਅਵਸਥਾ ਤੋਂ ਬਾਅਦ ਦੂਸਰੀ ਅਵਸਥਾ ਵਿੱਚ ਪਹੁੰਚਣਾ ਹੈ।

فَمَا لَهُمۡ لَا يُؤۡمِنُونَ

20. ਤਾਂ (ਫਿਰ) ਉਨ੍ਹਾਂ ਨੂੰ ਕੀ ਹੋਇਆ ਹੈ ਕਿ ਉਹ ਇਮਾਨ ਨਹੀਂ ਲਿਆਉਂਦੇ?[18]

(ਅਜਿਹਾ ਕੀ ਮਾਮਲਾ ਜਾਂ ਵਜ੍ਹਾ ਹੈ, ਕਿ ਆਪਣੇ ਰੱਬ ਦੀ ਹੋਂਦ ਦੀਆਂ ਬੇਹਿਸਾਬ ਅਤੇ ਸਾਫ਼-ਸਾਫ਼ ਨਿਸ਼ਾਨੀਆਂ ਦੇਖਣ ਦੇ ਬਾਵਜੂਦ ਵੀ ਉਹ ਇਸ ਕੁਰਆਨ, ਇਸ ਦੇ ਸੰਦੇਸ਼, ਪੁਨਰ-ਉਥਾਨ ਦੇ ਦਿਨ ਅਤੇ ਹਿਸਾਬ-ਕਿਤਾਬ ਵਿਚ ਇਮਾਨ ਨਹੀਂ ਰੱਖਦੇ?)

21. ਅਤੇ ਜਦੋਂ ਉਨ੍ਹਾਂ 'ਤੇ ਕੁਰਆਨ ਪੜ੍ਹਿਆ ਜਾਂਦਾ ਹੈ (ਉਨ੍ਹਾਂ ਨੂੰ ਕੁਰਆਨ ਪੜ੍ਹ ਕੇ ਸੁਣਾਇਆ ਜਾਂਦਾ ਹੈ), ਤਾਂ ਉਹ [ਅੱਲ੍ਹਾ ਨੂੰ] ਸਜਦਾ ਨਹੀਂ ਕਰਦੇ?[19]

وَإِذَا قُرِئَ عَلَيۡهِمُ ٱلۡقُرۡءَانُ لَا يَسۡجُدُونَ۩

22. ਨਹੀਂ (ਬਲਕਿ ਇਸਦੀ ਬਜਾਏ) ਉਹ ਲੋਕ ਜਿਹਨਾਂ ਨੇ ਕੁਫ਼ਰ ਕੀਤਾ, ਨਕਾਰਦੇ ਹਨ।[20]

بَلِ ٱلَّذِينَ كَفَرُواْ يُكَذِّبُونَ

(ਨਬੀ ਮੁਹੰਮਦ (ﷺ) ਨੂੰ ਅਤੇ ਜੋ ਕੁਝ ਵੀ ਉਹ ਲੈ ਕੇ ਆਏ, ਅਰਥਾਤ ਕੁਰਆਨ-ਹਦੀਸ ਅਤੇ ਇਸਲਾਮਿਕ ਤੌਹੀਦ) (ਉਨ੍ਹਾਂ ਲਈ ਇਸ ਸਭ ਦੀਆਂ ਦਲੀਲਾਂ ਸਪੱਸ਼ਟ ਹੋ ਜਾਣ ਤੋਂ ਬਾਅਦ ਵੀ ਉਹ ਇਸਨੂੰ ਝੁਠਲਾਉਂਦੇ ਹਨ ਅਤੇ ਰੱਦ ਕਰ ਦਿੰਦੇ ਹਨ)

23. ਅਤੇ ਅੱਲ੍ਹਾ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਹ ਆਪਣੇ ਅੰਦਰ ਕੀ ਛੁਪਾਉਂਦੇ ਹਨ।[21] (ਕੀ ਜਮ੍ਹਾਂ ਕਰ ਰਹੇ ਹਨ)।

وَٱللَّهُ أَعۡلَمُ بِمَا يُوعُونَ

(ਅੱਲ੍ਹਾ ਸਭ ਤੋਂ ਵੱਧ, ਬਿਹਤਰ ਤਰੀਕੇ ਨਾਲ ਜਾਣਦਾ ਹੈ ਕਿ ਉਹ ਕਿਹੜੇ ਇਰਾਦੇ ਅਤੇ ਮਨੋਰਥਾਂ ਨੂੰ ਛੁਪਾਉਂਦੇ ਹਨ ਅਤੇ ਉਹ ਗੁਪਤ ਵਿੱਚ ਕੀ ਕਰਦੇ ਹਨ)

24. ਸੋ ਇਸ ਲਈ ਉਨ੍ਹਾਂ ਨੂੰ ਇੱਕ ਦਰਦਨਾਕ ਅਜ਼ਾਬ ਦੀ ਬਸ਼ਾਰਤ (ਖੁਸ਼ਖਬਰੀ) ਸੁਣਾ ਦਿਓ।[22] (ਜੋ ਉਨ੍ਹਾਂ ਲਈ ਪਹਿਲਾਂ ਹੀ ਤਿਆਰ ਕੀਤੀ ਹੋਈ ਹੈ)
(ਇਹ ਵਿਅੰਗ ਵਿੱਚ ਕਿਹਾ ਗਿਆ ਹੈ।)

فَبَشِّرۡهُم بِعَذَابٍ أَلِيمٍ

إِلَّا ٱلَّذِينَ ءَامَنُواْ وَعَمِلُواْ ٱلصَّٰلِحَٰتِ لَهُمۡ أَجۡرٌ غَيۡرُ مَمۡنُونِۭ

25. ਸਿਵਾਏ, ਉਨ੍ਹਾਂ ਦੇ ਜੋ (ਸ਼ੁੱਧ ਤੌਹੀਦ, ਰਸੂਲਾਂ ਅਤੇ ਪੁਨਰ-ਉਥਾਨ ਆਦਿ ਵਿੱਚ) ਇਮਾਨ ਲਿਆਏ ਅਤੇ ਨੇਕ ਅਮਲ ਕੀਤੇ, (ਤਾਂ) ਉਹਨਾਂ ਲਈ ਕਦੇ ਨਾ ਖਤਮ ਹੋਣ ਵਾਲਾ ਬੇਅੰਤ ਇਨਾਮ ਹੈ।[23]

[1. ਜਿਵੇਂ ਕਿ ਕੁਰਆਨ ਵਿੱਚ ਹੋਰ ਜਗ੍ਹਾ ਫ਼ਰਮਾਇਆ
ਅਤੇ ਅਸਮਾਨ ਖੋਲ੍ਹਿਆ ਜਾਵੇਗਾ, ਤਾਂ ਇਹ ਦਰਵਾਜ਼ੇ-ਦਰਵਾਜ਼ੇ ਹੋ ਜਾਵੇਗਾ। (78:19)
ਜਿਸ ਦਿਨ ਅਸਮਾਨ ਬੱਦਲਾਂ ਨਾਲ ਫਟ ਜਾਵੇਗਾ ਅਤੇ ਫ਼ਰਿਸ਼ਤੇ ਸਮੂਹ ਦਰ ਸਮੂਹ ਹੇਠਾਂ ਭੇਜੇ ਜਾਣਗੇ। (25:25)

[2. ਮਤਲਬ ਹੈ, ਕੰਨ ਲਗਾਉਣਾ, ਧਿਆਨ ਨਾਲ ਸੁਣਨਾ, ਅਰਥ ਹੈ ਗ਼ੌਰ ਨਾਲ ਸੁਣਕੇ ਤੁਰੰਤ ਮੰਨ ਲੈਣਾ।
ਕਿਸੇ ਦੇ ਹੁਕਮ ਜਾਂ ਗੱਲ ਉੱਤੇ ਕੰਨ ਰੱਖਣਾ ਜਾਂ ਧਿਆਨ ਨਾਲ ਸੁਣਨਾ ਤਾਂ ਜੋ ਉਸ ਦੇ ਹੁਕਮ ਦੀ ਤੁਰੰਤ ਪਾਲਣਾ ਕੀਤੀ ਜਾ ਸਕੇ।
ਪੂਰੀ ਕਾਇਨਾਤ ਅੱਲ੍ਹਾ ਅਲ-ਜੱਬਾਰ ਦੇ ਹੁਕਮਾਂ ਵਿੱਚ ਵੱਝੀ ਹੋਈ ਹੈ, ਇਹ ਕੇਵਲ ਜਿੰਨ ਅਤੇ ਮਨੁੱਖ ਹੀ ਹਨ, ਜਿਹਨਾਂ ਦੀ ਅਕਸਰੀਅਤ, ਨਾ ਤਾਂ ਅੱਲ੍ਹਾ ਦੇ ਹੁਕਮਾਂ ਨੂੰ ਸੁਣਦੀ ਹੈ ਅਤੇ ਨਾ ਹੀ ਮੰਨਦੀ ਹੈ। ਕਿਉਂ ਜੋ ਇਹਨਾਂ ਨੂੰ ਅੱਲ੍ਹਾ ਨੇ ਇਮਤਿਹਾਨ ਦੇ ਲਈ ਛੋਟ ਦਿੱਤੀ ਹੈ, ਭਾਂਵੇਂ ਮੰਨਣ ਜਾਂ ਨਾ ਮੰਨਣ। ਮੰਨ ਲੈਣਗੇ ਤਾਂ ਇਨਾਮ ਨਹੀਂ ਤਾਂ ਸਜ਼ਾ।

[3. ਜ਼ਮੀਨ ਫੈਲਾ ਦਿੱਤੀ ਜਾਵੇਗੀ, ਵਿਛਾ ਦਿੱਤੀ ਜਾਵੇਗੀ, ਕੁਸ਼ਾਦਾ ਕਰ ਦਿੱਤੀ ਜਾਵੇਗੀ

[ਖਿੱਚਣਾ, ਫੈਲਾਉਣਾ ਅਰਥਾਤ, ਜਦੋਂ ਚਮੜੇ ਨੂੰ ਖਿੱਚਿਆ ਜਾਂਦਾ ਹੈ, ਤਾਂ ਇਸ ਦੀਆਂ ਸਾਰੀਆਂ ਤਹਿਆਂ, ਉਂਚ-ਨੀਚ ਅਤੇ ਝੁਰੜੀਆਂ ਅਲੋਪ ਹੋ ਜਾਂਦੀਆਂ ਹਨ, ਅਤੇ ਇਹ ਲੰਬਾਈ ਵਿੱਚ ਫੈਲ ਜਾਂਦਾ ਹੈ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਅਤੇ ਜਦੋਂ ਧਰਤੀ ਨੂੰ ਤਾਣ ਦਿੱਤਾ ਜਾਵੇਗਾ, ਜਿਵੇਂ ਚਮੜੇ ਨੂੰ ਖਿੱਚ ਕੇ ਤਾਣ ਦਿੱਤਾ ਜਾਵੇ,ਅਤੇ ਉਹ ਪੂਰੀ ਤਰ੍ਹਾਂ ਫੈਲ ਜਾਵੇ। ਭਾਵ, ਜੋ ਇਸ ਵਿੱਚ ਨੀਵਾਂ ਹੈ, ਉਹ ਪਹਾੜਾਂ ਨਾਲ ਭਰ ਜਾਵੇਗਾ ਅਤੇ ਧਰਤੀ ਉੱਚੇ ਅਤੇ ਨੀਵੇਂ ਤੋਂ ਮੁਕਤ ਹੋ ਜਾਵੇਗੀ।]

[ਯਾਨੀ ਇਸਦੇ ਮਾਪਾਂ ਦਾ ਹੋਰ ਵਿਸਥਾਰ ਕਰ ਦਿੱਤਾ ਜਾਵੇਗਾ। ਜਾਂ ਇਸ ਦਾ ਮਤਲਬ ਹੈ ਕਿ ਇਸ ਉੱਤੇ ਸਾਰੇ ਪਹਾੜ ਆਦਿ ਢਾਹ ਦਿੱਤੇ ਜਾਣਗੇ ਅਤੇ ਜ਼ਮੀਨ ਨੂੰ ਸਾਫ਼ ਕਰਕੇ ਪੱਧਰਾ ਕਰ ਦਿੱਤਾ ਜਾਵੇਗਾ। ਇਸ ਵਿੱਚ ਕੋਈ ਉਤਰਾਅ-ਚੜ੍ਹਾਅ ਨਹੀਂ ਰਹੇਗਾ। (ਤਫ਼ਸੀਰ ਅਹਸਾਨੁਲ ਬਿਆਨ)]

[ਇਸਦਾ ਅਰਥ ਹੈ ਕਿਸੇ ਚੀਜ਼ ਨੂੰ ਲੰਬਾਈ ਵਿੱਚ ਖਿੱਚਣਾ ਅਤੇ ਇਸਨੂੰ ਲੰਬਾ ਕਰਨਾ। ਜਿਸ ਤਰ੍ਹਾਂ ਅੱਲ੍ਹਾ ਪਰਛਾਵੇਂ ਜਾਂ ਬੱਦਲਾਂ ਨੂੰ ਲੰਮਾ ਕਰਦਾ ਅਤੇ ਫੈਲਾਉਂਦਾ ਹੈ, ਇਹ ਸਪੱਸ਼ਟ ਹੋਣਾ ਚਾਹੀਦਾ ਹੈ ਕਿ ਇਸਦਾ ਇਹ ਮਤਲਬ ਨਹੀਂ ਹੈ ਕਿ ਅੱਲ੍ਹਾ ਧਰਤੀ ਨੂੰ ਫੈਲਾ ਕੇ ਸਮਤਲ ਬਣਾ ਦੇਵੇਗਾ। ਧਰਤੀ ਨੂੰ ਪਹਿਲਾਂ ਹੀ ਅੱਲ੍ਹਾ ਦੁਆਰਾ ਵਧਾਇਆ ਅਤੇ ਲੰਬਾ ਕੀਤਾ ਗਿਆ ਹੈ। ਉਸ ਦਿਨ, ਸਾਰੇ ਸਮੁੰਦਰ ਸੁੱਕ ਕੇ ਧਰਤੀ ਵਿੱਚ ਮਿਲ ਜਾਣਗੇ, ਜਿਸ ਨਾਲ ਧਰਤੀ ਦਾ ਖੇਤਰਫਲ ਚੌਗੁਣਾ ਹੋ ਜਾਵੇਗਾ, ਫਿਰ ਪਹਾੜਾਂ ਨੂੰ ਪੱਧਰਾ ਕਰ ਦਿੱਤਾ ਜਾਵੇਗਾ ਅਤੇ ਇਸ ਦੀਆਂ ਸਾਰੀਆਂ ਉੱਚੀਆਂ ਅਤੇ ਨੀਵੀਆਂ ਥਾਵਾਂ ਨੂੰ ਪੱਧਰਾ ਕਰ ਦਿੱਤਾ ਜਾਵੇਗਾ। ਇਸ ਤਰ੍ਹਾਂ ਇਸ ਧਰਤੀ ਦਾ ਖੇਤਰਫਲ ਇੰਨਾ ਵਧ ਜਾਵੇਗਾ ਕਿ ਇਸ ਧਰਤੀ 'ਤੇ ਆਦਮ (ਅਲੈਈ-ਹਿਸ-ਸਲਾਮ) ਤੋਂ ਲੈ ਕੇ ਕਿਆਮਤ ਦੇ ਦਿਨ ਤੱਕ ਪੈਦਾ ਹੋਏ ਸਾਰੇ ਮਨੁੱਖ ਅਤੇ ਜਿੰਨਾਂ ਦੀਆਂ ਸਾਰੀਆਂ ਪੀੜ੍ਹੀਆਂ ਨੂੰ ਇੱਕ ਜਗ੍ਹਾ ਇਕੱਠਾ ਕਰ ਦਿੱਤਾ ਜਾਵੇਗਾ। ਇਹ ਜ਼ਮੀਨ ਮੈਦਾਨ ਏ ਮਹਸ਼ਰ ਬਣ ਜਾਵੇਗੀ ਅਤੇ ਇਹ ਵੀ ਸੰਭਵ ਹੈ ਕਿ ਅੱਲ੍ਹਾ ਤਾਅਲਾ ਮੈਦਾਨ ਏ ਮਹਸ਼ਰ ਲਈ ਇੱਕ ਹੋਰ ਜ਼ਮੀਨ ਬਣਾ ਦੇਵੇ। ਜਿਵੇਂ ਕਿ ਇੱਕ ਹੋਰ ਆਇਤ ਤੋਂ ਇਸਦਾ ਇਸ਼ਾਰਾ ਮਿਲਦਾ ਹੈ (14:48) (ਤਫ਼ਸੀਰ ਤੈਸੀਰ ਅਲ ਕੁਰਆਨ)।]

[4. ਤਫ਼ਸੀਰ ਕਰਨ ਵਾਲੇ ਲਿਖਦੇ ਹਨ ਕਿ ਇਸ ਆਇਤ ਨੂੰ ਦੁਹਰਾਉਣ ਦਾ ਮਨੋਰਥ ਮਨੁੱਖਾਂ ਦੇ ਦਿਲਾਂ ਅਤੇ ਦਿਮਾਗਾਂ ਵਿੱਚ ਇਹ ਗੱਲ ਬੈਠਾਉਣਾ ਹੈ ਕਿ ਅਕਾਸ਼ ਅਤੇ ਧਰਤੀ ਦੋਵੇਂ ਇੱਕ ਪਲ ਲਈ ਵੀ ਅੱਲ੍ਹਾ ਦੀ ਸ਼ਕਤੀ ਅਤੇ ਇੱਛਾ, ਉਸਦੇ ਕ੍ਰੋਧ ਅਤੇ ਮਹਿਮਾ ਤੋਂ ਬਾਹਰ ਨਹੀਂ ਹਨ।
ਫਿਰ ਜਿਸ ਦਿਨ ਆਕਾਸ਼ ਅਤੇ ਧਰਤੀ ਦੀ ਇਹ ਅਵਸਥਾ ਹੋਵੇਗੀ, ਉਸ ਦਿਨ ਮਨੁੱਖਾਂ ਦਾ ਕੀ ਹਾਲ ਹੋਵੇਗਾ, ਬਿਆਨ ਤੋਂ ਬਾਹਰ ਹੈ, ਜਾਂ ਉਸ ਦਿਨ ਹਰ ਮਨੁੱਖ ਨੂੰ ਪੱਕਾ ਪਤਾ ਲੱਗ ਜਾਵੇਗਾ ਕਿ ਉਸ ਨੇ ਦੁਨੀਆਂ ਵਿਚ ਕਿਹੜੇ-ਕਿਹੜੇ ਕਰਮ ਕੀਤੇ ਸਨ, ਜਿਨ੍ਹਾਂ ਦਾ ਫਲ ਅੱਜ ਉਸ ਨੂੰ ਮਿਲ ਜਾਵੇਗਾ। (ਤਫ਼ਸੀਰ ਤੈਸੀਰ ਉਰ ਰਹਿਮਾਨ)]

[5. ਹੇ ਇਨਸਾਨ! ਬੇਸ਼ੱਕ ਤੂੰ ਮਿਹਨਤ-ਮੁਸ਼ੱਕਤ ਕਰਦੇ-ਕਰਦੇ ਆਪਣੇ ਰੱਬ ਦੀ ਤਰਫ਼ ਜਾਣ ਵਾਲਾ ਹੈ, (ਇੱਕ) ਸਖਤ ਮਿਹਨਤ-ਮੁਸ਼ੱਕਤ, ਫਿਰ ਉਸਨੂੰ ਮਿਲਣ ਵਾਲਾ ਹੈਂ। (ਆਪਣੇ ਲੇਖੇ-ਜੋਖੇ ਨੂੰ ਜਾਂ ਆਪਣੇ ਰੱਬ ਨੂੰ, ਜਾਂ ਆਪਣੇ ਲੇਖੇ-ਜੋਖੇ ਨਾਲ ਆਪਣੇ ਰੱਬ ਨੂੰ ਮਿਲਣ ਵਾਲਾ ਹੈਂ)

ਹੇ ਇਨਸਾਨ! ਬੇਸ਼ੱਕ ਤੂੰ ਆਪਣੇ ਰੱਬ ਵੱਲ [ਮਹਾਨ] ਮਿਹਨਤ ਨਾਲ ਮਿਹਨਤ ਕਰ ਰਿਹਾ ਹੈਂ।

ਹੇ ਇਨਸਾਨ! ਸੱਚਮੁੱਚ, ਤੁਸੀਂ ਆਪਣੀਆਂ ਮਿਹਨਤਾਂ (ਅਮਲਾਂ ਚੰਗਿਆਂ ਜਾਂ ਮਾੜਿਆਂ) ਨਾਲ ਆਪਣੇ ਰੱਬ ਵੱਲ ਮੁੜ ਰਹੇ ਹੋ, (ਸਖਤ ਮਿਹਨਤਾਂ-ਮੁਸ਼ੱਕਤਾਂ ਨਾਲ) ਯਕੀਨੀ ਤੌਰ 'ਤੇ ਪੱਕੀ

ਵਾਪਸੀ, ਅਤੇ ਤੁਹਾਨੂੰ ਆਪਣੇ ਅਮਲਾਂ ਦੇ ਨਤੀਜੇ ਮਿਲਣਗੇ। (ਜਾਂ ਫਿਰ ਤੁਸੀਂ ਉਸ ਨੂੰ ਆਪਣੇ ਅਮਲਾਂ ਚੰਗਿਆਂ ਜਾਂ ਮਾੜਿਆਂ ਨਾਲ ਮਿਲੋਗੇ)

[ਭਾਵ, ਆਪਣੇ ਰੱਬ ਨੂੰ ਮਿਲਣ ਤੱਕ ਆਪਣੀ ਸਾਰੀ ਉਮਰ ਕੋਸ਼ਿਸ਼ ਕਰਦੇ ਹੋਏ, ਮੌਤ ਵੱਲ ਤੇਜ਼ੀ ਨਾਲ ਅੱਗੇ ਵਧਦੇ ਹਨ। ਤੁਸੀਂ ਉਹ ਸਭ ਕੁਝ ਪਾਓਗੇ ਜੋ ਤੁਸੀਂ ਇਰਾਦੇ ਕੀਤੇ ਅਤੇ ਅਮਲ ਪੂਰੇ ਕੀਤੇ, ਪਰਲੋਕ ਵਿੱਚ ਤੁਹਾਡੀ ਉਡੀਕ ਕਰਦੇ ਹੋਏ। ਇਕ ਹੋਰ ਅਰਥ ਹੈ, ਅਤੇ ਉਸ ਨੂੰ ਮਿਲੋਗੇ [ਭਾਵ, ਤੁਹਾਡੇ ਰੱਬ ਨੂੰ] ਅਤੇ ਉਸ ਦੁਆਰਾ ਪੂਰਾ ਬਦਲਾ ਦਿੱਤਾ ਜਾਵੇਗਾ।]

[ਕਦਹਨ ਦਾ ਸ਼ਾਬਦਿਕ ਅਰਥ ਹੈ ਸਖ਼ਤ ਮਿਹਨਤ ਕਰਨੀ। ਅੱਲ੍ਹਾ ਤਾਆਲਾ ਆਖਦਾ ਹੈ ਕਿ ਹੇ ਇਨਸਾਨ, ਤੂੰ ਕੋਸ਼ਿਸ਼ ਕਰਦਾ ਰਹੇਂਗਾ, ਚਾਹੇ ਉਹ ਚੰਗੇ ਕੰਮਾਂ ਲਈ ਹੋਵੇ ਜਾਂ ਮਾੜੇ ਕੰਮਾਂ ਲਈ।]

[ਇੱਥੇ ਮਨੁੱਖ ਇੱਕ ਜਿਨਸ ਦੇ ਰੂਪ ਵਿੱਚ ਹੈ, ਜਿਸ ਵਿੱਚ ਮੋਮਿਨ ਅਤੇ ਕਾਫ਼ਰ ਦੋਵੇਂ ਸ਼ਾਮਲ ਹਨ। ਕਦਹਨ ਸਖ਼ਤ ਮਿਹਨਤ ਨੂੰ ਕਿਹਾ ਜਾਂਦਾ ਹੈ, ਭਾਵੇਂ ਉਹ ਕੰਮ ਚੰਗੇ ਕੰਮਾਂ ਲਈ ਹੋਵੇ ਜਾਂ ਬੁਰੇ ਕੰਮਾਂ ਲਈ। (ਤਫ਼ਸੀਰ ਅਹਸਾਨੁਲ ਬਿਆਨ)]

[ਬਹੁਤ ਜਿਆਦਾ ਯਤਨ ਕਰਨਾ, ਦੁੱਖ ਝੱਲਣਾ, ਭਾਵ ਹੇ ਮਨੁੱਖ! ਤੂੰ ਸਾਰੀ ਉਮਰ ਕਿਸੇ ਨਾ ਕਿਸੇ ਕੰਮ ਦੀ ਤਕਲੀਫ਼ ਵਿੱਚ ਫਸਿਆ ਰਹੇਂਗਾ।]

[ਜਿੰਨਾ ਚਿਰ ਤੁਸੀਂ ਜਿਉਂਦੇ ਹੋ, ਤੁਸੀਂ ਦਿਨ-ਰਾਤ ਕੁਝ ਕਰਦੇ ਰਹੋਗੇ, ਚਾਹੇ ਉਹ ਚੰਗਾ ਹੋਵੇ ਜਾਂ ਮਾੜਾ, ਅਤੇ ਇਸ ਦੇ ਨਾਲ ਹੀ, ਤੁਹਾਡਾ ਹਰ ਸਾਹ ਤੁਹਾਨੂੰ ਮੌਤ ਦੇ ਨੇੜੇ ਲੈ ਜਾਂਦਾ ਹੈ।
ਹਰ ਹਾਲ, ਤੁਸੀਂ ਆਪਣੇ ਰੱਬ ਵੱਲ ਵਧਦੇ ਰਹੋਗੇ ਇੱਥੋਂ ਤੱਕ ਕਿ ਆਖਰਕਾਰ, ਇੱਕ ਦਿਨ ਤੁਸੀਂ ਆਪਣੇ ਅਸਲ ਸਿਰਜਣਹਾਰ ਨੂੰ ਮਿਲੋਗੇ ਅਤੇ ਉਸਦੇ ਸਨਮੁਖ ਖੜੇ ਹੋਵੋਗੇ, ਅਤੇ ਹੇ ਮਨੁੱਖ! ਤੂੰ ਜੋ ਵੀ ਚੰਗਾ ਜਾਂ ਮਾੜਾ ਅਮਲ ਕੀਤਾ ਹੈ, ਉਹ ਤੇਰੇ ਸਾਹਮਣੇ ਹੋਵੇਗੇ ਅਤੇ ਉਸ ਅਨੁਸਾਰ ਤੈਨੂੰ ਚੰਗਾ ਇਨਾਮ ਜਾਂ ਮਾੜੀ ਸਜ਼ਾ ਮਿਲੇਗੀ। ਇਸ ਲਈ ਤੂੰ ਆਪਣੇ ਅਮਲ ਇਸ ਤਰ੍ਹਾਂ ਦੇ ਕਰਨ ਦੀ ਕੋਸ਼ਿਸ਼ ਕਰ ਕਿ ਤੂੰ ਆਪਣੇ ਆਪ ਨੂੰ ਜਗਤ ਦੇ ਮਾਲਕ ਦੀ ਨਰਾਜ਼ਗੀ ਤੋਂ ਬਚਾ ਲਵੇਂ, ਨਹੀਂ ਤਾਂ ਤੂੰ ਪੁਨਰ ਉਥਾਨ ਦੇ ਦਿਨ ਬਰਬਾਦ ਹੋ ਜਾਵੇਂਗਾ।]

ਸਹਲ ਬਿਨ ਸਾਦ (ਰਜ਼ੀ) ਤੋਂ ਰਵਾਇਤ ਹੈ ਕਿ ਜਿਬਰਾਈਲ (ਅਲੈਹੀ-ਹਿਸ-ਸਲਾਮ),
ਨਬੀ (ﷺ) ਕੋਲ ਆਏ ਅਤੇ ਫ਼ਰਮਾਇਆ, ਹੇ ਮੁਹੰਮਦ (ﷺ) , ਜਿਉਂ ਲੋ ਜਦ ਤੱਕ ਚਾਹੋਂ, ਕਿਉਂਕਿ

(ਫਿਰ ਆਖ਼ਰਕਾਰ) ਮਰਨਾ ਹੈ। (ਮੌਤ ਜ਼ਰੂਰ ਆਵੇਗੀ) (ਜਦ ਤੱਕ ਤੁਸੀਂ ਚਾਹੁੰਦੇ ਹੋ ਜੀਓ, ਫਿਰ ਆਖ਼ਰਕਾਰ ਜ਼ਰੂਰ ਮਰੋਗੇ) ਅਤੇ ਜੋ ਅਮਲ ਕਰਨਾ ਚਾਹੁੰਦੇ ਹੋ ਕਰੋ, ਕਿਉਂਕਿ (ਫਿਰ ਆਖ਼ਰਕਾਰ) ਤੁਹਾਨੂੰ ਇਸਦਾ ਬਦਲਾ ਜ਼ਰੂਰ ਦਿੱਤਾ ਜਾਵੇਗਾ ਅਤੇ ਜਿਸ ਨੂੰ ਚਾਹੋ ਪਿਆਰ ਕਰੋ, ਕਿਉਂਕਿ (ਫਿਰ ਆਖ਼ਰਕਾਰ) ਤੁਸੀਂ ਉਸ ਤੋਂ ਜ਼ਰੂਰ ਹੀ ਵੱਖ ਹੋਣਾ ਹੈ। ਅਤੇ ਜਾਣ ਲਵੋ ਕਿ ਮੋਮਿਨ ਦੀ ਕੁਲੀਨਤਾ (ਭਲੇਮਾਣਸੀ) ਰਾਤ ਦੀ ਨਮਾਜ਼ ਵਿੱਚ ਹੈ (ਅਰਥਾਤ ਤਹੱਜੁਦ ਦੀ ਨਮਾਜ਼ ਪੜ੍ਹਨਾ ਹੈ) ਅਤੇ ਉਸਦੀ ਇੱਜ਼ਤ ਲੋਕਾਂ ਤੋਂ ਸੁਤੰਤਰ (ਅਨਿਰਭਰ) ਹੋਣਾ ਹੈ। (ਅਰਥਾਤ ਆਪਣੀਆਂ ਲੋੜਾਂ ਲਈ ਲੋਕਾਂ ਤੋਂ ਆਜ਼ਾਦ ਹੋਣਾ, ਸਵੈ-ਨਿਰਭਰ ਹੋਣਾ ਹੈ)
[ਅਲ-ਮੁਅਜ਼ਮ ਅਲ-ਔਸਤ ਤਬਰਾਨੀ 4278
ਹਸਨ (ਅਲਬਾਨੀ, ਸਹੀ ਅਲ-ਜਾਮੇ (73) (7300))]

[ਕਿਸੇ ਵੀ ਕੰਮ ਵਿੱਚ ਬਹੁਤ ਮਿਹਨਤ ਕਰਨਾ, ਤਕਲੀਫ਼ਾਂ ਸਹਿ-ਸਹਿ ਕੇ ਕੰਮ ਕਰਨਾ, ਮਿਹਨਤ (ਅਤੇ ਲਗਨ) ਨਾਲ ਕੋਈ ਕੰਮ ਕਰਦੇ ਜਾਣਾ ਅਤੇ ਸਥਿਤੀ ਇਹ ਹੁੰਦੀ ਹੈ, ਕਿ ਮਨੁੱਖ ਦੇ ਮਨ ਵਿੱਚ ਇੱਕ ਇੱਛਾ ਪੈਦਾ ਹੋ ਜਾਂਦੀ ਹੈ ਜਿਸ ਨੂੰ ਉਹ ਪੂਰਾ ਕਰਨਾ ਚਾਹੁੰਦਾ ਹੈ ਅਤੇ ਉਹ ਕੰਮ ਅਜੇ ਪੂਰਾ ਨਹੀਂ ਹੋਇਆ ਹੁੰਦਾ ਕਿ ਮਨੁੱਖ ਦੇ ਮਨ ਵਿੱਚ ਕੋਈ ਹੋਰ ਇੱਛਾ ਪੈਦਾ ਹੋ ਜਾਂਦੀ ਹੈ। ਫਿਰ, ਪਹਿਲੀ ਇੱਛਾ ਪੂਰੀ ਕਰਨ ਤੋਂ ਬਾਅਦ, ਉਹ ਦੂਜੀ ਇੱਛਾ ਪੂਰੀ ਕਰਨ ਲਈ ਹਿੰਮਤ ਇਕੱਠੀ ਕਰਦਾ ਹੈ ਅਤੇ ਇਸ ਤਰ੍ਹਾਂ ਉਸ ਦੀ ਸਾਰੀ ਉਮਰ ਲੰਘ ਜਾਂਦੀ ਹੈ। ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਇੱਛਾ ਦਾ ਚਾਹਵਾਨ ਇੱਕ ਦੁਨਿਆਵੀ ਵਿਅਕਤੀ ਹੈ ਅਤੇ ਉਸ ਦੀਆਂ ਸਾਰੀਆਂ ਇੱਛਾਵਾਂ ਦੁਨਿਆਵੀ ਰੁਚੀਆਂ ਦੁਆਲੇ ਕੇਂਦਰਿਤ ਹਨ। ਜਾਂ ਇਹ ਕਿ ਉਹ ਅੱਲ੍ਹਾ ਦਾ ਨੇਕ ਅਤੇ ਆਗਿਆਕਾਰ ਬੰਦਾ ਹੈ ਅਤੇ ਉਹ ਜੋ ਵੀ ਕਰਦਾ ਹੈ, ਉਹ ਆਪਣੀ ਆਖਰਤ ਲਈ ਕਰਦਾ ਹੈ। ਸਖਤ ਮਿਹਨਤ ਕਰਨ ਅਤੇ ਕਠਿਨਾਈਆਂ ਨੂੰ ਸਹਿਣ ਦੇ ਮਾਮਲੇ ਵਿੱਚ ਦੋਨਾਂ ਦਾ ਤਰੀਕਾ ਇੱਕੋ ਜਿਹਾ ਹੈ ਇੱਥੋਂ ਤੱਕ ਕਿ ਉਹਨਾਂ ਨੂੰ ਮੌਤ ਆ ਜਾਂਦੀ ਹੈ ਅਤੇ ਉਹ ਆਪਣੇ ਆਪ ਹੀ ਅੱਲ੍ਹਾ ਦੀ ਹਜ਼ੂਰੀ ਵਿੱਚ ਪਹੁੰਚ ਜਾਂਦੇ ਹਨ, ਹੁਣ ਜੇਕਰ ਕੋਈ ਮਨੁੱਖ ਇਹ ਸੋਚਦਾ ਰਹੇ ਕਿ ਇਹ ਕੇਵਲ ਸੰਸਾਰ ਦੀ ਜ਼ਿੰਦਗੀ ਤੱਕ ਹੀ ਸੀਮਤ ਹੈ, ਤਾਂ ਉਸ ਦੀ ਗਲਤ ਸੋਚ ਦਾ ਅਸਲੀਅਤ ਉੱਪਰ ਕੋਈ ਫਰਕ ਨਹੀਂ ਪਵੇਗਾ ਅਤੇ ਉਹ ਆਪਣੇ ਰੱਬ ਤੱਕ ਪਹੁੰਚ ਕੇ ਹੀ ਰਹੇਗਾ। (ਤਫ਼ਸੀਰ ਤੈਸੀਰ ਅਲ ਕੁਰਆਨ)]

[ਉਹ ਤੁਹਾਨੂੰ, ਤੁਹਾਡੇ ਸਾਰੇ ਯਤਨਾਂ ਦਾ ਫਲ ਦੇਵੇਗਾ। ਕਤਾਦਾ (ਰਹਿ) ਫ਼ਰਮਾਉਂਦੇ ਹਨ, ਹੇ ਆਦਮ ਦੇ ਪੁੱਤਰ, ਤੂੰ ਯਤਨ ਕਰਨ ਵਾਲਾ ਹੈਂ, ਪਰ ਤੂੰ ਆਪਣੇ ਯਤਨਾਂ ਵਿੱਚ ਕਮਜ਼ੋਰ ਹੈਂ,ਜਿਸਤੋਂ ਇਹ ਹੋ ਸਕੇ, ਕਿ ਉਹ ਆਪਣੇ ਸਾਰੇ ਯਤਨ ਨੇਕੀਆਂ ਲਈ ਕਰੇ, ਤਾਂ ਉਹ ਕਰ ਲਵੇ। ਬੇਸ਼ੱਕ, ਨੇਕੀ ਕਰਨ ਦੀ ਸ਼ਕਤੀ ਅਤੇ ਬੁਰਾਈ ਤੋਂ ਬਚਣ ਦੀ ਤਾਕਤ ਰੱਬ ਦੀ ਸਹਾਇਤਾ ਤੋਂ ਬਿਨਾਂ ਪ੍ਰਾਪਤ

ਨਹੀਂ ਕੀਤੀ ਜਾ ਸਕਦੀ। (ਲਾ ਹਉਲਾ ਵਲਾ ਕੁਵੱਤਾ ਇੱਲਾ ਬਿੱਲਾਹ) (ਤਫ਼ਸੀਰ ਇਬਨੇ ਕਸੀਰ)]

[6-7-8. ਅੰਮਾ ਆਇਸ਼ਾ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ, (ਕਿਆਮਤ ਦੇ ਦਿਨ) ਜਿਸਨੂੰ ਵੀ ਜਵਾਬਦੇਹ ਠਹਿਰਾਇਆ ਗਿਆ, (ਜਿਸਦਾ ਵੀ ਪੁੱਛ-ਗਿੱਛ ਵਾਲਾ ਹਿਸਾਬ-ਕਿਤਾਬ ਲਿਆ ਗਿਆ) (ਤਾਂ) ਉਹ ਹਲਾਕ (ਹੋਇਆ ਸਮਝੋ)
ਅੰਮਾ ਆਇਸ਼ਾ (ਰਜ਼ੀ) ਨੇ ਫ਼ਰਮਾਇਆ, ਮੈਂ ਪੁੱਛਿਆ, ਹੇ ਅੱਲ੍ਹਾ ਦੇ ਰਸੂਲ (ﷺ) ! ਅੱਲ੍ਹਾ ਮੈਨੂੰ ਤੁਹਾਡੇ ਤੋਂ ਕੁਰਬਾਨ ਕਰ ਦੇਵੇ, ਕੀ ਅੱਲ੍ਹਾ ਤਾਅਲਾ ਨੇ (ਕੁਰਆਨ ਵਿੱਚ) ਇਹ ਨਹੀਂ ਫ਼ਰਮਾਇਆ ਕਿ, ਫਿਰ ਉਹ ਜਿਸਨੂੰ ਦਿੱਤੀ ਗਈ ਉਸਦੀ ਕਿਤਾਬ (ਲੇਖਾ-ਜੋਖਾ) ਉਸਦੇ ਸੱਜੇ ਹੱਥ ਵਿੱਚ। ਫਿਰ ਜਲਦ ਹੀ ਉਹ ਜਵਾਬਦੇਹ ਠਹਿਰਾਇਆ ਜਾਵੇਗਾ, ਇੱਕ ਆਸਾਨ ਹਿਸਾਬ (ਨਾਲ ਬਿਨਾਂ ਜਾਂਚ-ਪੜਤਾਲ ਦੇ)। (84:7-8)
(ਤਾਂ) ਅੱਲ੍ਹਾ ਦੇ ਰਸੂਲ (ﷺ) ਨੇ ਜਵਾਬ ਦਿੱਤਾ ਕਿ ਇਹ ਸਿਰਫ ਲੇਖੇ-ਜੋਖੇ ਦੀ ਪੇਸ਼ਕਾਰੀ ਹੈ,ਪਰ ਜਿਸਦੇ ਹਿਸਾਬ-ਕਿਤਾਬ ਉੱਤੇ ਸਵਾਲ ਉਠਾਏ ਗਏ, ਤਾਂ ਉਹ ਹਲਾਕ ਹੋ ਜਾਵੇਗਾ।
ਸਹੀ ਅਲ-ਬੁਖਾਰੀ 4939

ਇੱਕ ਹੋਰ ਰਵਾਇਤ ਵਿੱਚ
(ਅਸਾਨ ਹਿਸਾਬ ਦਾ ਮਤਲਬ ਹੈ) ਕਿ ਅੱਲ੍ਹਾ ਤਾਅਲਾ ਉਸਦੇ ਲੇਖੇ-ਜੋਖੇ ਦੀ ਕਿਤਾਬ ਨੂੰ ਦੇਖੇਗਾ ਅਤੇ ਇਸ ਨੂੰ ਨਜ਼ਰਅੰਦਾਜ਼ ਕਰ ਦੇਵੇਗਾ (ਉਸ ਦੇ ਅਮਲਾਂ ਨੂੰ ਦੇਖੇਗਾ ਅਤੇ ਉਸ ਨੂੰ ਮਾਫ਼ ਕਰ ਦੇਵੇਗਾ) (ਇਕ ਹੋਰ ਰਵਾਇਤ ਅਨੁਸਾਰ) ਮਨੁੱਖ ਦੇ ਗੁਨਾਹ ਉਸ ਨੂੰ ਪੇਸ਼ ਕੀਤੇ ਜਾਣਗੇ ਅਤੇ ਫਿਰ ਅੱਲ੍ਹਾ ਤਾਅਲਾ ਉਨ੍ਹਾਂ ਨੂੰ ਤੁਰੰਤ ਮਾਫ਼ ਕਰ ਦੇਵੇਗਾ। ਹੇ ਆਇਸ਼ਾ! ਕਿਆਮਤ ਦੇ ਦਿਨ, ਜਿਸ ਵਿਅਕਤੀ ਤੋਂ ਵਿਸਤ੍ਰਿਤ ਲੇਖਾ ਲਿਆ ਗਿਆ ਤਾਂ ਉਹ ਹਲਾਕ ਹੋ ਜਾਵੇਗਾ।
ਮੁਸਨਦ ਅਹਿਮਦ, (ਸਹੀ) ਫਤਹਰ ਰੱਬਾਨੀ 13156

[ਸਫ਼ਵਾਨ ਬਿਨ ਮੁਹਰਿਜ਼ ਅਲ-ਮਜ਼ਨੀ ਨੇ ਬਿਆਨ ਕੀਤਾ: ਕਿ ਜਦੋਂ ਮੈਂ, ਇਬਨੇ ਉਮਰ (ਰਜ਼ੀ) ਦੇ ਨਾਲ ਉਹਨਾਂ ਦਾ ਹੱਥ ਫੜ ਕੇ ਚੱਲ ਰਿਹਾ ਸੀ, ਤਾਂ ਇੱਕ ਆਦਮੀ ਸਾਡੇ ਸਾਹਮਣੇ ਆਇਆ ਅਤੇ ਉਸਨੇ ਪੁੱਛਿਆ, ਤੁਸੀਂ ਅੱਲ੍ਹਾ ਦੇ ਰਸੂਲ (ﷺ) ਤੋਂ ਅਨ-ਨਜਵਾ ਬਾਰੇ ਕੀ ਸੁਣਿਆ ਹੈ?

[ਅਨ-ਨਜਵਾ - ਸਰਗ਼ੋਸ਼ੀ, ਫੁਸਫੁਸਾਹਟ, ਕਾਨਾਫੂਸੀ] (ਕਿਆਮਤ ਦੇ ਦਿਨ ਅੱਲ੍ਹਾ ਅਤੇ ਉਸ ਦੇ ਬੰਦੇ ਦੇ ਵਿਚਕਾਰ ਹੋਣ ਵਾਲੀ ਸਰਗ਼ੋਸ਼ੀ, ਗੁਪਤ ਗੱਲਬਾਤ, ਨਿੱਜੀ ਗੱਲਬਾਤ) ਇਹ ਆਪਣੇ

ਬੰਦੇ ਉੱਤੇ ਅੱਲ੍ਹਾ ਦੀ ਮਿਹਰ ਹੈ। ਹਦੀਸ ਇਸ ਸ਼ਬਦ ਦੀ ਵਿਆਖਿਆ ਸਪਸ਼ਟ ਤੌਰ ਤੇ ਕਰਦੀ ਹੈ।]

ਅਬਦੁੱਲਾ ਬਿਨ ਉਮਰ (ਰਜ਼ੀ) ਨੇ ਫ਼ਰਮਾਇਆ: ਕਿ ਮੈਂ ਅੱਲ੍ਹਾ ਦੇ ਰਸੂਲ (ﷺ) ਨੂੰ ਇਹ ਕਹਿੰਦੇ ਹੋਏ ਸੁਣਿਆ, ਕਿ ਅੱਲ੍ਹਾ ਮੋਮਿਨ ਨੂੰ ਆਪਣੇ ਨੇੜੇ ਕਰ ਲਵੇਗਾ ਅਤੇ ਉਸ ਉੱਤੇ ਆਪਣਾ ਪਰਦਾ ਪਾ ਲਵੇਗਾ ਅਤੇ ਉਸ ਨੂੰ (ਢੱਕ ਲਵੇਗਾ) ਛੁਪਾ ਲਵੇਗਾ। ਅਤੇ ਉਸ ਨੂੰ ਪੁੱਛੇਗਾ: ਕੀ ਤੂੰ ਇਹ ਗੁਨਾਹ ਕੀਤਾ ਹੈ? ਕੀ ਤੂੰ ਉਹ ਗੁਨਾਹ ਕੀਤਾ ਹੈ? (ਜਾਂ ਕੀ ਤੈਨੂੰ ਇਹ ਗੁਨਾਹ ਯਾਦ ਹੈ?, ਕੀ ਤੈਨੂੰ ਉਹ ਗੁਨਾਹ ਯਾਦ ਹੈ?) ਉਹ ਕਹੇਗਾ: ਹਾਂ, ਮੇਰੇ ਰੱਬ।(ਮੈਂ ਇਹ ਗੁਨਾਹ ਕੀਤਾ ਹੈ ਜਾਂ ਮੈਨੂੰ ਇਹ ਗੁਨਾਹ ਯਾਦ ਹੈ) (ਅੱਲ੍ਹਾ ਉਸਨੂੰ ਪੁੱਛਦਾ ਰਹੇਗਾ) ਇੱਥੋਂ ਤੱਕ ਉਹ ਆਪਣੇ ਸਾਰੇ ਗੁਨਾਹਾਂ ਦਾ ਇਕਰਾਰ ਕਰ ਲਵੇਗਾ ਅਤੇ (ਅੰਤ ਵਿੱਚ) ਸਮਝੇਗਾ ਕਿ ਉਹ ਤਾਂ ਹੁਣ (ਯਕੀਨੀ ਤੌਰ ਤੇ) ਹਲਾਕ (ਬਰਬਾਦ) ਹੋ ਜਾਵੇਗਾ।
(ਤਦ ਅੱਲ੍ਹਾ ਤਾਅਲਾ ਉਸਨੂੰ) ਕਹਿਣਗੇ, ਮੈਂ ਤੇਰੇ ਇਹਨਾਂ ਗੁਨਾਹਾਂ ਨੂੰ ਇਸ ਦੁਨੀਆ ਵਿੱਚ ਤੇਰੇ ਲਈ ਛੁਪਾਕੇ ਰੱਖਿਆ, ਅਤੇ ਅੱਜ ਮੈਂ ਤੇਰੇ ਇਹਨਾਂ ਗੁਨਾਹਾਂ ਨੂੰ ਤੇਰੇ ਲਈ ਮਾਫ ਕਰ ਦਿੱਤਾ ਹੈ। (ਅਰਥਾਤ ਦੁਨੀਆਂ ਵਿੱਚ ਤੇਰੇ ਗੁਨਾਹਾਂ ਦੀ ਪਰਦਾਪੋਸ਼ੀ ਕੀਤੀ, ਅਤੇ ਅੱਜ ਵੀ ਪਰਦੇ ਵਿੱਚ ਇਹਨਾਂ ਨੂੰ ਮਾਫ ਕਰ ਰਿਹਾ ਹਾਂ) ਅਤੇ ਫਿਰ ਉਸਨੂੰ ਉਸਦੀਆਂ ਨੇਕੀਆਂ ਦੀ ਕਿਤਾਬ ਦੇ ਦਿੱਤੀ ਜਾਵੇਗੀ।
ਪਰ ਕਾਫਿਰਾਂ ਅਤੇ ਮੁਨਫ਼ਿਕਾਂ ਦਾ ਮਾਮਲਾ ਇਹ ਹੋਵੇਗਾ ਕਿ, (ਉਨ੍ਹਾਂ ਦੇ ਬੁਰੇ ਅਮਲਾਂ ਨੂੰ ਜਨਤਕ ਕੀਤਾ ਜਾਵੇਗਾ) ਅਤੇ ਗਵਾਹ ਕਹਿਣਗੇ: ਇਹ ਉਹ ਲੋਕ ਹਨ ਜਿਨ੍ਹਾਂ ਨੇ ਆਪਣੇ ਰੱਬ ਬਾਰੇ ਝੂਠ ਬੋਲਿਆ (ਜਾਂ ਰੱਬ ਉੱਪਰ ਝੂਠ ਮੜਿਆ) (ਜਾਂ ਰੱਬ ਦੇ ਵਿਰੁੱਧ ਝੂਠ ਬੋਲਿਆ) ਖਬਰਦਾਰ ਹੋ ਜਾਵੋ! ਜ਼ਾਲਿਮਾਂ ਉੱਪਰ ਅੱਲ੍ਹਾ ਦੀ ਲਾਅਨਤ ਹੈ। (ਇਸ ਵਿਚ ਕੋਈ ਸ਼ੱਕ ਨਹੀਂ ਕਿ ਜ਼ਾਲਿਮਾਂ (ਮੁਸ਼ਰਿਕਾਂ, ਕਾਫਰਾਂ, ਜ਼ੁਲਮ ਕਰਨ ਵਾਲਿਆਂ) ਉੱਤੇ ਅੱਲ੍ਹਾ ਦੀ ਫਿਟਕਾਰ ਹੈ) (11:18)
ਸਹੀ ਅਲ-ਬੁਖਾਰੀ 2441

[ਇਸ ਹਦੀਸ ਵਿੱਚ ਅੱਲ੍ਹਾ ਤਾਅਲਾ ਦੀ ਇੱਕ ਸਿਫ਼ਾਤ (ਅਲ-ਕਨਫ਼) ਦਾ ਜ਼ਿਕਰ ਹੈ।
ਇਹ ਹਦੀਸ ਸਹੀ ਬੁਖਾਰੀ ਵਿੱਚ 4 ਜਗ੍ਹਾ ਪੜ੍ਹੀ ਜਾ ਸਕਦੀ ਹੈ,
(2441, 4685, 6070, 7514)
(ਅਲ-ਕਨਫ਼ ਬਾਰੇ ਜਿਆਦਾ ਜਾਣਕਾਰੀ ਲਈ, ਹੇਠਾਂ ਦਿੱਤੇ ਲਿੰਕਾਂ ਤੇ ਕਲਿੱਕ ਕਰ ਸਕਦੇ ਹੋ)
1. ਵੀਡੀਓ
ਲਿੰਕ 1
2. ਪੜ੍ਹੋ

ਲਿੰਕ 1
ਲਿੰਕ 2 ]

ਇਹ ਇਮਾਨ ਵਾਲਿਆਂ ਉੱਪਰ ਅੱਲ੍ਹਾ ਤਾਅਲਾ ਦੀ ਵਿਸ਼ੇਸ਼ ਕਿਰਪਾ ਹੋਵੇਗੀ।
ਨਾਲ ਹੀ, ਲੋਕਾਂ ਦੇ ਸਾਹਮਣੇ ਬੇਇੱਜ਼ਤੀ ਤੋਂ ਬਚਾਉਣ ਲਈ ਉਸ ਨੂੰ ਸਿਰਫ਼ ਨੇਕੀਆਂ ਦਾ ਅਮਾਲ-ਨਾਮਾ ਹੀ ਦਿੱਤਾ ਜਾਵੇਗਾ।
ਪਰਦਾ ਪਾਉਣ ਦਾ ਮਕਸਦ ਇਹ ਹੈ ਕਿ ਕੋਈ ਹੋਰ ਇਸ ਗੱਲਬਾਤ ਨੂੰ ਨਾ ਸੁਣੇ ਤਾਂ ਜੋ ਨੇਕ ਇਨਸਾਨ ਨੂੰ ਅਪਮਾਨ ਅਤੇ ਬੇਇੱਜ਼ਤੀ ਤੋਂ ਬਚਾਇਆ ਜਾ ਸਕੇ।

ਅਨਸ (ਰਜ਼ੀ) ਤੋਂ ਰਵਾਇਤ ਹੈ ਕਿ ਜ਼ੁਲਮ ਦੀਆਂ ਤਿੰਨ ਕਿਸਮਾਂ ਹਨ:
ਇਕ ਜ਼ੁਲਮ ਉਹ ਹੈ ਜਿਸਨੂੰ ਅੱਲ੍ਹਾ ਤਾਅਲਾ ਨਹੀਂ ਛੱਡੇਗਾ, ਅਤੇ ਇਕ ਜ਼ੁਲਮ ਉਹ ਹੈ ਜਿਸਨੂੰ ਅੱਲ੍ਹਾ ਤਾਅਲਾ ਮਾਫ ਕਰੇਗਾ, ਅਤੇ ਤੀਜਾ ਉਹ ਜ਼ੁਲਮ ਜੋ ਮਾਫ ਨਹੀਂ ਕੀਤਾ ਜਾਵੇਗਾ।
ਜ਼ੁਲਮ ਜਿਸ ਨੂੰ ਅੱਲ੍ਹਾ ਤਾਅਲਾ ਮਾਫ਼ ਨਹੀਂ ਕਰੇਗਾ ਉਹ ਸ਼ਿਰਕ ਹੈ, ਅਤੇ ਜ਼ੁਲਮ ਜਿਸ ਨੂੰ ਅੱਲ੍ਹਾ ਤਾਅਲਾ ਮਾਫ਼ ਕਰੇਗਾ ਉਹ ਜ਼ੁਲਮ ਹੈ ਜੋ ਬੰਦੇ ਅਤੇ ਉਸਦੇ ਰੱਬ ਦੇ ਵਿਚਕਾਰ ਹੈ (ਸ਼ਿਰਕ ਤੋਂ ਇਲਾਵਾ ਗੁਨਾਹ), ਅਤੇ ਜ਼ੁਲਮ ਜੋ ਮਾਫ਼ ਨਹੀਂ ਕੀਤਾ ਜਾਵੇਗਾ, ਉਹ ਬੰਦਿਆਂ ਦੇ ਆਪਸ ਵਿੱਚ ਜ਼ੁਲਮ ਹਨ, (ਹੁਕੂਕ ਅਲ ਇਬਾਦ ਵਿੱਚ ਕੋਤਾਹੀ, ਇੱਕ ਦੂਜੇ ਦੇ ਹੱਕ ਮਾਰਨਾ, ਇੱਕ ਦੂਸਰੇ ਤੇ ਜ਼ੁਲਮ ਕਰਨਾ) ਇਸਦਾ ਅੱਲ੍ਹਾ ਤਾਅਲਾ ਇੱਕ ਦੂਜੇ ਤੋਂ ਬਦਲਾ ਲੈ ਕੇ ਦਵੇਗਾ।
ਅਸ-ਸਹੀਹਾ,ਅਲਬਾਨੀ (ਅਰਬੀ ਹਦੀਸ ਨੰਬਰ: 1927 (1056))

ਅਬੂ ਹੁਰੈਰਾ ਤੋਂ ਰਵਾਇਤ ਹੈ ਕਿ (ਰਜ਼ੀ ਅੱਲਾਹੂ ਅਨਹੂ) ਮੈਂ ਅੱਲ੍ਹਾ ਦੇ ਰਸੂਲ (ﷺ) ਨੂੰ ਇਹ ਕਹਿੰਦੇ ਸੁਣਿਆ, ਕਿ ਮੇਰੀ ਸਾਰੀ ਉੱਮਤ ਨੂੰ ਮਾਫ਼ ਕਰ ਦਿੱਤਾ ਜਾਵੇਗਾ ਸਿਵਾਏ ਮੁਜਾਹਿਰੀਨ ਦੇ।
(ਮੁਜਾਹਿਰੀਨ ਉਹ ਲੋਕ ਜੋ ਖੁੱਲ੍ਹੇਆਮ ਗੁਨਾਹ ਕਰਦੇ ਹਨ ਜਾਂ ਆਪਣੇ ਗੁਨਾਹਾਂ ਦਾ ਖੁਦ ਹੀ ਲੋਕਾਂ ਕੋਲ ਖੁਲਾਸਾ ਕਰਦੇ ਹਨ) (ਅਰਥਾਤ ਸਾਰੇ ਗੁਨਾਹ ਮਾਫ ਕਰ ਦਿੱਤੇ ਜਾਣਗੇ, ਸਿਵਾਏ ਉਹਨਾਂ ਦੇ ਜੋ ਸ਼ਰੇਆਮ ਕੀਤੇ ਜਾਂ ਉਹਲੇ ਵਿੱਚ ਕਰਨ ਤੋਂ ਬਾਅਦ ਵੀ ਖੁਦ ਹੀ ਜਨਤਕ ਕਰ ਦਿੱਤੇ)
ਅਤੇ ਗੁਨਾਹਾਂ ਨੂੰ ਖੁੱਲ੍ਹੇਆਮ ਕਰਨ ਵਿਚ ਇਹ ਵੀ ਸ਼ਾਮਲ ਹੈ ਕਿ ਕੋਈ ਵਿਅਕਤੀ ਰਾਤ ਨੂੰ ਕੋਈ ਗੁਨਾਹ ਕਰਦਾ ਹੈ, ਭਾਵੇਂ ਕਿ ਅੱਲ੍ਹਾ ਨੇ ਉਸ ਦੇ ਗੁਨਾਹ ਦੀ ਪਰਦਾਪੋਸ਼ੀ ਕੀਤੀ ਹੋਈ ਸੀ, ਪਰ ਜਦੋਂ ਸਵੇਰ ਹੁੰਦੀ ਹੈ, ਤਾਂ ਉਹ ਕਹਿੰਦਾ ਹੈ: ਹੇ ਫਲਾਣ! ਮੈਂ ਬੀਤੀ ਰਾਤ ਅਜਿਹਾ ਅਤੇ ਅਜਿਹਾ ਬੁਰਾ ਕੰਮ ਕੀਤਾ। ਹਾਲਾਂਕਿ ਰਾਤ ਬੀਤ ਚੁੱਕੀ ਸੀ ਅਤੇ ਉਸ ਦੇ ਰੱਬ ਨੇ ਉਸ ਦੇ ਗੁਨਾਹ ਨੂੰ ਛੁਪਾ ਲਿਆ ਸੀ, ਪਰ ਜਦੋਂ ਸਵੇਰ ਹੋਈ ਤਾਂ ਉਹ ਖੁਦ ਹੀ (ਆਪਣੇ ਗੁਨਾਹਾਂ ਤੋਂ) ਅੱਲ੍ਹਾ ਦਾ ਪਰਦਾ ਹਟਾ ਦਿੰਦਾ ਹੈ। ਸਹੀ ਅਲ-ਬੁਖਾਰੀ 6069

ਅਬੂ ਹੁਰੈਰਾ (ਰਜ਼ੀ ਅੱਲਾਹੂ ਅਨਹੂ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕੀ ਤੁਸੀਂ ਜਾਣਦੇ ਹੋ ਕਿ ਮੁਫ਼ਲਿਸ (ਦੀਵਾਲੀਆ) ਕੌਣ ਹੈ? ਸਹਾਬਾ ਨੇ ਕਿਹਾ: ਸਾਡੇ ਵਿੱਚੋਂ ਇੱਕ ਗਰੀਬ ਆਦਮੀ ਉਹ ਹੈ ਜਿਸ ਕੋਲ ਨਾ ਤਾਂ ਦਿਰਹਾਮ (ਦੌਲਤ) ਹੈ ਅਤੇ ਨਾ ਹੀ ਕੋਈ ਸਾਜੋ ਸਮਾਨ। ਤਾਂ ਨਬੀ (ﷺ) ਨੇ ਕਿਹਾ: ਮੇਰੀ ਉੱਮਤ ਦਾ ਮੁਫ਼ਲਿਸ ਉਹ ਹੋਵੇਗਾ ਜੋ ਕਿਆਮਤ ਦੇ ਦਿਨ ਨਮਾਜ਼, ਰੋਜ਼ੇ ਅਤੇ ਜ਼ਕਾਤ ਲੈ ਕੇ ਆਵੇਗਾ ਪਰ (ਉਸ ਦਿਨ ਉਹ ਆਪਣੇ ਆਪ ਨੂੰ ਦੀਵਾਲੀਆ ਪਾਏਗਾ ਕਿਉਂਕਿ ਉਸਨੇ ਆਪਣੇ ਇਹਨਾਂ ਅਮਲਾਂ ਦੇ ਧਨ ਨੂੰ ਗੁਆ ਲਿਆ ਹੋਵੇਗਾ) ਕਿਉਂਕਿ ਉਸਨੇ (ਦੁਨੀਆਂ ਵਿੱਚ) ਕਿਸੇ ਨੂੰ ਗਾਲ੍ਹਾਂ ਕੱਢੀਆਂ ਹੋਣਗੀਆਂ, ਕਿਸੇ ਤੇ ਝੂਠਾ ਇਲਜ਼ਾਮ ਲਾਇਆ ਹੋਵੇਗਾ (ਬੁਹਤਾਨ ਬੰਨਿਆ ਹੋਵੇਗਾ) (ਨਿੰਦਿਆ ਕੀਤੀ ਹੋਵੇਗੀ) (ਬਦਨਾਮੀ ਕੀਤੀ ਹੋਵੇਗੀ),ਅਤੇ ਕਿਸੇ ਦੀ ਦੌਲਤ-ਜਾਇਦਾਦ ਖਾਧੀ ਹੋਵੇਗੀ (ਦੌਲਤ-ਜਾਇਦਾਦ ਨੂੰ ਗੈਰਕਾਨੂੰਨੀ ਢੰਗ ਨਾਲ ਖਾਧਾ ਹੋਵੇਗਾ) ਅਤੇ ਕਿਸੇ ਦਾ ਖੂਨ ਵਹਾਇਆ ਹੋਵੇਗਾ ਅਤੇ ਕਿਸੇ ਨੂੰ ਕੁੱਟਿਆ ਹੋਵੇਗਾ, ਤਾਂ ਉਸਦੀਆਂ ਨੇਕੀਆਂ ਵਿੱਚੋਂ ਇਸ ਨੂੰ ਵੀ ਨੇਕੀਆਂ ਦੇ ਦਿੱਤੀਆਂ ਜਾਣਗੀਆਂ ਅਤੇ ਉਸ ਨੂੰ ਵੀ ਦੇ ਦਿੱਤੀਆਂ ਜਾਣਗੀਆਂ (ਜਿਸ ਨੇ ਉਸਦੇ ਹੱਥੋਂ ਦੁੱਖ ਝੱਲਿਆ) । ਅਤੇ ਜੇਕਰ ਉਸ ਦੇ ਨੇਕ ਅਮਲ ਲੇਖੇ ਲਈ (ਉਸ ਦੇ ਉੱਤੇ ਜੋ ਬਕਾਇਆ ਹੈ ਉਸ ਦੀ ਅਦਾਇਗੀ ਤੋਂ ਪਹਿਲਾਂ) ਘੱਟ ਜਾਂਦੇ ਹਨ, ਤਾਂ (ਉਸ ਦੇ ਖਾਤੇ) ਵਿਚ ਉਹਨਾਂ ਦੇ ਗੁਨਾਹ ਦਾਖਲ ਕਰ ਦਿੱਤੇ ਜਾਣਗੇ ਅਤੇ ਉਸ ਨੂੰ ਜਹੰਨਮ ਦੀ ਅੱਗ ਵਿਚ ਸੁੱਟ ਦਿੱਤਾ ਜਾਵੇਗਾ।
ਸਹੀ ਮੁਸਲਿਮ 2581
ਦੀਵਾਲੀਆ-ਉਹ ਵਿਅਕਤੀ ਜਿਸਦੇ ਲਈ ਕਿਸੇ ਅਦਾਲਤ ਦੁਆਰਾ ਦਿਵਾਲੀਆ ਹੋਣ ਦਾ ਨਿਰਣਾ ਕੀਤਾ ਜਾਂਦਾ ਹੈ, ਜਿਸਦੀ ਜਾਇਦਾਦ ਲੈਣਦਾਰਾਂ ਦੇ ਫਾਇਦੇ ਲਈ ਉਸਤੋਂ ਲੇ ਲਈ ਜਾਂਦੀ ਹੈ ਅਤੇ ਉਹਨਾਂ ਦੇ ਲੈਣ ਦੇਣ ਦਾ ਮਾਮਲਾ ਨਿਪਟਾਇਆ ਜਾਂਦਾ ਹੈ।

ਗੁਨਾਹ ਦੋ ਤਰ੍ਹਾਂ ਦੇ ਦਾਇਰੇ ਵਿੱਚ ਆਉਂਦੇ ਹਨ, ਇੱਕ ਹੁਕੂਕ ਅੱਲ੍ਹਾ (ਜੋ ਅੱਲ੍ਹਾ ਅਤੇ ਬੰਦੇ ਦੇ ਦਰਮਿਆਨ ਹਨ, ਜਿਵੇਂ ਕਿ ਰੋਜਾ, ਜਕਾਤ ਆਦਿ), ਦੂਸਰੇ ਹੁਕੂਕ ਅਲ ਇਬਾਦ (ਜੋ ਇਨਸਾਨਾਂ ਦਰਮਿਆਨ ਹਨ, ਜਿਵੇਂ ਕਿ ਕਿਸੇ ਦਾ ਹੱਕ ਮਾਰਨਾ, ਆਦਿ)।
ਹਦੀਸ ਦੀ ਵਿਆਖਿਆ ਕਰਨ ਵਾਲੇ ਲਿਖਦੇ ਹਨ ਕਿ ਇਸ ਹਦੀਸ ਵਿੱਚ ਜ਼ਿਕਰ ਕੀਤੇ ਗਏ ਗੁਨਾਹ, ਹੁਕੂਕ ਅਲ ਇਬਾਦ ਦਾ ਹਵਾਲਾ ਨਹੀਂ ਦਿੰਦੇ ਹਨ, ਪਰ ਉਹ ਗੁਨਾਹ ਹਨ ਜੋ ਸਿਰਫ਼ ਅੱਲ੍ਹਾ ਅਤੇ ਬੰਦੇ ਦੇ ਦਰਮਿਆਨ ਹਨ, ਜਿਨ੍ਹਾਂ ਨੂੰ ਅੱਲ੍ਹਾ ਮਾਫ਼ ਕਰ ਦਵੇਗਾ।
ਹਦੀਸਾਂ ਦੇ ਸੰਗ੍ਰਹਿ ਤੋਂ ਪਤਾ ਚਲਦਾ ਹੈ ਕਿ ਇੱਕ ਕਿਸਮ ਦੇ ਗੁਨਾਹ ਉਹ ਹਨ ਜੋ ਦੁਨੀਆਂ ਵਿੱਚ ਛੁਪੇ ਹੋਏ ਸਨ, ਕਿਆਮਤ ਦੇ ਦਿਨ ਵੀ ਅੱਲ੍ਹਾ ਉਨ੍ਹਾਂ ਨੂੰ ਲੁਕਾ ਕੇ ਮਾਫ਼ ਕਰ ਦੇਵੇਗਾ, ਫਿਰ ਕੁਝ

ਗੁਨਾਹ ਅਜਿਹੇ ਹੋਣਗੇ ਜੋ ਖੁੱਲ੍ਹੇਆਮ ਕੀਤੇ ਗਏ ਸਨ ਅਤੇ ਇਸ ਤੋਂ ਇਲਾਵਾ, ਹੁਕੂਕ ਅਲ ਇਬਾਦ (ਮਨੁੱਖੀ ਅਧਿਕਾਰ) ਵਾਲਾ ਮਾਮਲਾ ਹੈ, ਤਾਂ ਇਹਨਾਂ ਵਿੱਚ ਪਕੜ ਹੋ ਸਕਦੀ ਹੈ। ਬਾਕੀ ਕਾਫਿਰਾਂ ਅਤੇ ਮੁਨਾਫ਼ਿਕਾਂ ਨੂੰ ਸਭ ਦੇ ਸਾਹਮਣੇ, ਖੁਲ੍ਹੇਆਮ ਕੋਸਿਆ ਜਾਵੇਗਾ।

ਹਾਫ਼ਿਜ਼ ਇਬਨੇ ਹਜਰ (ਰਹਿ) ਨੇ ਸਾਰੀਆਂ ਹਦੀਸਾਂ ਨੂੰ ਵੇਖਦਿਆਂ, ਇੱਕ ਵਿਆਪਕ ਚਰਚਾ ਕੀਤੀ ਹੈ ਕਿ ਅਹਿਲੇ ਇਮਾਨ ਵਿੱਚ ਦੋ ਤਰ੍ਹਾਂ ਦੇ ਗੁਨਾਹਗਾਰ ਹੋਣਗੇ: ਇੱਕ, ਉਹ ਜਿਨ੍ਹਾਂ ਦੇ ਗੁਨਾਹ ਕੇਵਲ ਅੱਲ੍ਹਾ ਦੇ ਅਧਿਕਾਰਾਂ ਨਾਲ ਸਬੰਧਤ ਹਨ। ਅਤੇ ਦੂਜੇ ਉਹ ਜਿਨ੍ਹਾਂ ਨੇ ਮਨੁੱਖੀ ਅਧਿਕਾਰਾਂ ਦੀ ਅਣਦੇਖੀ ਕੀਤੀ ਹੈ।
ਜਿਨ੍ਹਾਂ ਦੇ ਗੁਨਾਹ ਸਿਰਫ਼ ਅੱਲ੍ਹਾ ਦੇ ਹੱਕਾਂ ਨਾਲ ਸਬੰਧਤ ਹਨ, ਤਾਂ ਉਹ ਦੋ ਤਰ੍ਹਾਂ ਦੇ ਹਨ: ਇੱਕ ਉਹ ਹਨ ਜਿਨ੍ਹਾਂ ਨੇ ਆਪਣੇ ਗੁਨਾਹਾਂ ਨੂੰ ਪਰਦੇ ਵਿੱਚ ਰੱਖਿਆ ਅਤੇ ਅੱਲ੍ਹਾ ਨੇ ਇਸ ਸੰਸਾਰ ਵਿੱਚ ਉਹਨਾਂ ਦੇ ਗੁਨਾਹਾਂ ਨੂੰ ਢੱਕ ਦਿੱਤਾ ਹੈ,ਤਾਂ ਉਹ ਮਾਫ਼ ਕੀਤੇ ਜਾਣਗੇ।
ਅਤੇ ਦੂਜੇ ਉਹ ਜਿਨ੍ਹਾਂ ਨੇ ਆਪਣੇ ਗੁਨਾਹਾਂ ਦਾ ਪ੍ਰਸਾਰਣ ਕੀਤਾ ਤਾਂ ਉਨ੍ਹਾਂ ਨੂੰ ਮਾਫ਼ ਨਹੀਂ ਕੀਤਾ ਜਾਵੇਗਾ।
ਜਿਨ੍ਹਾਂ ਦੇ ਗੁਨਾਹ ਇਨਸਾਨਾਂ ਦੇ ਹੱਕਾਂ ਨਾਲ ਸਬੰਧਤ ਹੋਣਗੇ, ਉਹ ਵੀ ਦੋ ਤਰ੍ਹਾਂ ਦੇ ਹੋਣਗੇ: ਇੱਕ, ਜਿਨ੍ਹਾਂ ਦੇ ਮਾੜੇ ਕਰਮ ਚੰਗੇ ਅਮਲਾਂ ਤੋਂ ਵੱਧ ਹਨ, ਤਾਂ ਉਨ੍ਹਾਂ ਨੂੰ ਜਹੰਨਮ ਵਿੱਚ ਛੁੱਟ ਦਿੱਤਾ ਜਾਵੇਗਾ। ਉਹ ਜਾਂ ਤਾਂ ਸਜ਼ਾ ਭੁਗਤ ਕੇ ਜਾਂ ਸਿਫਾਰਸ਼ ਦੁਆਰਾ ਜਹੰਨਮ ਤੋਂ ਬਾਹਰ ਆ ਜਾਣਗੇ। ਦੂਸਰੇ, ਜਿਨ੍ਹਾਂ ਦੇ ਚੰਗੇ ਕੰਮ ਅਤੇ ਮਾੜੇ ਕੰਮ ਬਰਾਬਰ ਹੋਣਗੇ, ਉਨ੍ਹਾਂ ਤੋਂ (ਨੇਕੀਆਂ ਰਾਹੀਂ) ਬਦਲਾ ਦਵਾਇਆ ਜਾਵੇਗਾ ਅਤੇ ਜੰਨਤ ਵਿੱਚ ਦਾਖਲ ਹੋਣ ਦੀ ਇਜਾਜ਼ਤ ਦਿੱਤੀ ਜਾਵੇਗੀ, ਜਿਵੇਂ ਕਿ ਇੱਕ ਹਦੀਸ ਵਿੱਚ ਸਪੱਸ਼ਟ ਹੈ।
(ਫਤਹ ਅਲ-ਬਾਰੀ: 600/10, ਅਤੇ ਸਹੀ ਅਲ-ਬੁਖਾਰੀ, ਹਦੀਸ 2440)

ਇਨਸਾਨ ਨੂੰ ਚਾਹੀਦਾ ਕਿ ਉਹ ਖੁਦ ਹੀ ਆਪਣੇ ਗੁਨਾਹਾਂ ਨੂੰ ਜਨਤਕ ਨਾ ਕਰੇ।
ਇੱਕ ਰਵਾਇਤ ਵਿੱਚ ਹੈ ਕਿ ਉਨ੍ਹਾਂ ਬੁਰਾਈਆਂ ਤੋਂ ਬਚੋ ਜੋ ਅੱਲ੍ਹਾ ਨੇ ਮਨ੍ਹਾ ਕੀਤੀਆਂ ਹਨ, ਜੇ ਕੋਈ ਉਨ੍ਹਾਂ ਨੂੰ ਕਰਦਾ ਹੈ, ਤਾਂ ਉਸਨੂੰ ਚਾਹੀਦਾ ਹੈ ਕਿ ਉਨ੍ਹਾਂ ਨੂੰ ਪ੍ਰਸਾਰਿਤ ਨਾ ਕਰੇ ਬਲਿਕ ਅੱਲ੍ਹਾ ਦੇ ਪਰਦੇ ਵਿੱਚ ਛੁਪਾਕੇ ਰੱਖੇ।
(ਅਲ-ਮੁਸਤਦਕ: 272/4)
ਅੱਲ੍ਹਾ ਦਾ ਇੱਕ ਨਾਮ ਅਸ-ਸਿੱਤੀਰ ਹੈ, ਜਿਸਦਾ ਅਰਥ ਹੈ ਗੁਨਾਹਾਂ ਨੂੰ ਛੁਪਾਉਣ ਵਾਲਾ, ਇਸ ਸੰਸਾਰ ਅਤੇ ਪਰਲੋਕ ਵਿੱਚ, ਉਹ ਬਹੁਤ ਸਾਰੇ ਇਨਸਾਨਾ ਦੇ ਗੁਨਾਹਾਂ ਨੂੰ ਛੁਪਾਉਂਦਾ ਹੈ। ਜੇ ਕੋਈ ਮਨੁੱਖ ਪਾਪ ਦਾ ਦੋਸ਼ੀ ਹੈ, ਤਾਂ ਉਸ ਨੂੰ ਲੁਕਾਉਣਾ ਚਾਹੀਦਾ ਹੈ, ਸ਼ਰਮਿੰਦਾ ਹੋਣਾ ਚਾਹੀਦਾ ਹੈ.

ਉਸਨੂੰ ਅੱਲ੍ਹਾ ਅੱਗੇ ਤੋਬਾ ਕਰਨੀ ਚਾਹੀਦੀ ਹੈ, ਇੱਕ ਦੂਜੇ ਨੂੰ ਇਹ ਨਹੀਂ ਕਹਿਣਾ ਚਾਹੀਦਾ ਕਿ ਮੈਂ ਅਜਿਹਾ ਅਤੇ ਅਜਿਹਾ ਗੁਨਾਹ ਕੀਤਾ ਹੈ, ਇਹ ਅਸ਼ਲੀਲਤਾ ਅਤੇ ਬੇਇੱਜ਼ਤੀ ਹੈ।

ਅਸਾਨ ਹਿਸਾਬ ਦੀ ਇੱਕ ਸ਼ਕਲ ਇਹ ਵੀ ਹੋ ਸਕਦੀ ਹੈ।

ਅਬਦੁੱਲਾ ਬਿਨ ਅਮਰ ਬਿਨ ਆਸ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਨਬੀ (ﷺ) ਨੇ ਫ਼ਰਮਾਇਆ: ਕਿਆਮਤ ਦੇ ਦਿਨ, ਅੱਲ੍ਹਾ ਮੇਰੀ ਉੱਮਤ ਵਿੱਚੋਂ ਇੱਕ ਵਿਅਕਤੀ ਨੂੰ ਚੁਣੇਗਾ ਅਤੇ ਉਸਨੂੰ ਸਾਰੇ ਲੋਕਾਂ ਦੇ ਸਾਹਮਣੇ ਲਿਆਵੇਗਾ। ਅਤੇ ਉਸ ਦੇ ਅੱਗੇ (ਉਸ ਦੇ ਗੁਨਾਹਾਂ ਦੇ) 99 ਰਿਕਾਰਡ ਦਸਤਾਵੇਜ (ਰਜਿਸਟਰ,ਸਕਰੋਲ,ਦਫਤਰ) ਖੋਲ ਦਿੱਤੇ ਜਾਣਗੇ, ਹਰੇਕ ਦਸਤਾਵੇਜ ਜਿਥੋਂ ਤੱਕ ਅੱਖ ਦੇਖ ਸਕਦੀ ਹੈ ਫੈਲਿਆ ਹੋਵੇਗਾ, ਫਿਰ ਅੱਲ੍ਹਾ ਤਾਅਲਾ ਉਸਨੂੰ ਪੁੱਛੇਗਾ: ਕੀ ਤੂੰ ਇਸ ਵਿੱਚੋਂ ਕਿਸੇ ਚੀਜ਼ ਦਾ ਇਨਕਾਰ ਕਰਦਾ ਹੈਂ? ਕੀ ਤੇਰੇ ਉੱਤੇ ਮੇਰੇ ਮੁਹਾਫ਼ਿਜ ਕਾਤਬਾਂ ਨੇ ਜ਼ੁਲਮ ਕੀਤਾ ਹੈ? ਉਹ ਕਹੇਗਾ: ਨਹੀਂ, ਮੇਰੇ ਰੱਬ! ਤਾਂ ਅੱਲ੍ਹਾ ਕਹੇਗਾ: ਕੀ ਤੇਰੇ ਕੋਲ ਕੋਈ ਬਹਾਨਾ ਹੈ? ਤਾਂ ਉਹ ਕਹੇਗਾ: ਨਹੀਂ, ਹੇ ਮੇਰੇ ਰੱਬ! ਅੱਲ੍ਹਾ ਕਹੇਗਾ (ਕੋਈ ਗੱਲ ਨਹੀਂ) ਮੇਰੇ ਕੋਲ ਤੇਰੀ ਇੱਕ ਨੇਕੀ ਹੈ। ਅੱਜ ਤੇਰੇ ਉੱਤੇ ਕੋਈ ਜ਼ੁਲਮ (ਬੇਇਨਸਾਫ਼ੀ ਅਤੇ ਵਧੀਕੀ) ਨਹੀਂ ਹੋਵੇਗੀ, ਫਿਰ ਇੱਕ ਬਿਤਾਕਾ (ਪਰਚੀ, ਇੱਕ ਕਾਗਜ਼ ਦਾ ਟੁਕੜਾ) ਕੱਢਿਆ ਜਾਵੇਗਾ ਜਿਸ 'ਤੇ ਲਿਖਿਆ ਹੋਵੇਗਾ: 'ਅਸ਼ਹਦੂ ਅੰਨ ਲਾ ਇਲਾਹਾ ਇੱਲ ਲੱਲ ਲਾ ਹੂ ਵਾ ਅਸ਼ਹਦੂ ਅੰਨਾ ਮੁਹੰਮਾਂਦਨ ਅਬਦੂਹੂ ਵ ਰਸੂਲੁਹੂ। ਅੱਲ੍ਹਾ ਕਹੇਗਾ: ਜਾਓ ਅਤੇ ਆਪਣੇ ਕਰਮਾਂ ਦੇ ਤੋਲਣ ਵੇਲੇ (ਮੀਜ਼ਾਨ,ਤਰਾਜ਼ੂ ਕੋਲ) ਹਾਜ਼ਰ ਹੋਵੋ। ਉਹ ਕਹੇਗਾ: ਹੇ ਮੇਰੇ ਰੱਬ! ਇਨ੍ਹਾਂ ਦਫਤਰਾਂ ਦੇ ਸਾਹਮਣੇ ਇਸ ਕਾਗਜ਼ ਦੀ ਕੀ ਸਥਿਤੀ ਹੈ? ਅੱਲ੍ਹਾ ਕਹੇਗਾ: ਤੁਹਾਡੇ ਨਾਲ ਜ਼ੁਲਮ ਨਹੀਂ ਕੀਤਾ ਜਾਵੇਗਾ।
ਨਬੀ ਨੇ ਕਿਹਾ: ਫਿਰ ਉਹ ਸਾਰੇ ਰਜਿਸਟਰ ਇੱਕ ਪਲੜੇ ਵਿੱਚ ਰੱਖੇ ਜਾਣਗੇ ਅਤੇ ਉਹ ਇੱਕ ਬਿਤਾਕਾ ਦੂਜੀ ਪਲੜੇ ਵਿੱਚ, ਫਿਰ ਉਹ ਸਾਰੇ ਰਜਿਸਟਰ ਉਠ ਜਾਣਗੇ, ਅਤੇ ਇੱਕ ਬਿਤਾਕਾ ਭਾਰੀ ਹੋ ਜਾਵੇਗਾ. (ਅਤੇ ਸੱਚ ਇਹ ਹੈ ਕਿ) ਜਦੋਂ ਕਿਸੇ ਚੀਜ਼ ਨੂੰ ਅੱਲ੍ਹਾ ਦੇ ਨਾਮ ਨਾਲ (ਭਾਵ ਉਸ ਦੇ ਵਿਰੁੱਧ) ਤੋਲਿਆ ਜਾਂਦਾ ਹੈ, ਤਾਂ ਉਹ ਚੀਜ਼ ਉਸ ਤੋਂ ਭਾਰੀ ਨਹੀਂ ਹੋ ਸਕਦੀ।
ਇਮਾਮ ਤਿਰਮਿਜ਼ੀ ਕਹਿੰਦੇ ਹਨ: ਇਹ ਹਦੀਸ ਹਸਨ ਗਰੀਬ ਹੈ।
ਤਿਰਮਿਜ਼ੀ 2639 (ਸਹੀ)

(ਅਰਥਾਤ ਅਸਾਨ ਹਿਸਾਬ ਵਿੱਚ ਸਿਰਫ਼ ਲੇਖਾ-ਜੋਖਾ ਪੇਸ਼ ਹੋਵੇਗਾ, ਉਸਨੂੰ ਸਵਾਲਾਂ ਰਾਹੀਂ ਕੁਰੇਦਿਆ ਨਹੀਂ ਜਾਵੇਗਾ, ਪਰ ਅਗਰ ਕਿਸੇ ਦੇ ਵੀ ਲੇਖੇ-ਜੋਖੇ ਤੇ ਡੂੰਗੀ ਪੁੱਛ-ਗਿੱਛ ਸ਼ੁਰੂ ਹੋ ਗਈ ਤਾਂ ਉਹ ਹਲਾਕ ਹੋਏ ਬਿਨਾਂ ਨਹੀਂ ਰਹਿ ਸਕਦਾ)]

[ਇਹ ਅੱਲ੍ਹਾ ਤਾਅਲਾ ਅੱਗੇ ਇੱਕ ਆਸਾਨ ਪੇਸ਼ਕਾਰੀ ਹੋਵੇਗੀ। ਅੱਲ੍ਹਾ ਤਾਅਲਾ ਉਸ ਤੋਂ ਉਸਦੇ ਗੁਨਾਹਾਂ ਦਾ ਇਕਰਾਰ ਕਰਾਏਗਾ ਇੱਥੋਂ ਤੱਕ ਕਿ ਇਨਸਾਨ ਸਮਝੇਗਾ ਕਿ ਉਹ ਤਾਂ ਮਾਰਿਆ ਗਿਆ, (ਤਦ) ਅੱਲ੍ਹਾ ਤਾਅਲਾ ਉਸ ਨੂੰ ਆਖੇਗਾ: ਮੈਂ ਇਸ ਦੁਨੀਆ ਵਿਚ ਤੇਰੇ ਗੁਨਾਹਾਂ ਨੂੰ ਛੁਪਾਉਂਦਾ ਸੀ ਅਤੇ ਅੱਜ ਵੀ ਤੇਰੇ ਗੁਨਾਹਾਂ ਨੂੰ ਛੁਪਾਵਾਂਗਾ। ਅਤੇ ਉਹ ਜੰਨਤ ਵਿੱਚ ਆਪਣੇ ਪਰਿਵਾਰ ਕੋਲ ਵਾਪਸ ਆ ਜਾਵੇਗਾ, ਖੁਸ਼ ਹੋ ਕੇ, ਕਿਉਂਕਿ ਉਹ ਸਜ਼ਾ ਤੋਂ ਬਚ ਗਿਆ ਹੈ ਅਤੇ ਇਨਾਮ ਪ੍ਰਾਪਤ ਕਰ ਚੁੱਕਾ ਹੈ। (ਤਫ਼ਸੀਰ ਸਾਅਦੀ)]

[ਤੁਸੀਂ ਲੋਕ ਅਮਲ ਕਰ ਰਹੇ ਹੋ, ਹਕੀਕਤ ਨੂੰ ਕੋਈ ਨਹੀਂ ਜਾਣਦਾ, ਜਲਦੀ ਹੀ ਉਹ ਸਮਾਂ ਆਵੇਗਾ ਜਦੋਂ ਤੁਸੀਂ ਆਪਣੇ ਅਮਲਾਂ ਨੂੰ ਪਛਾਣੋਗੇ, ਕੁਝ ਲੋਕ ਹੋਣਗੇ ਜੋ ਹੱਸ ਕੇ ਆਪਣੇ ਪਿਆਰਿਆਂ ਨੂੰ ਆ ਮਿਲਣਗੇ ਅਤੇ ਕੁਝ ਲੋਕ ਹੋਣਗੇ ਜੋ ਉਦਾਸ ਅਤੇ ਦੁਖੀ ਵਾਪਸ ਪਰਤ ਆਉਣਗੇ ਅਤੇ ਜਿਸ ਨੂੰ ਖੱਬੇ ਹੱਥ ਵਿੱਚ ਉਸ ਦੀ ਪਿੱਠ ਪਿੱਛੇ ਕਰਮਾਂ ਦਾ ਪੱਤਰ ਦਿੱਤਾ ਜਾਵੇਗਾ, ਉਹ ਚੀਕਣਗੇ, ਨੁਕਸਾਨ, ਘਾਟਾ ਅਤੇ ਮੌਤ। ਉਹ ਤਬਾਹੀ ਅਤੇ ਮੌਤ ਨੂੰ ਬੁਲਾਏਗਾ ਅਤੇ ਜਹੰਨਮ ਵਿੱਚ ਜਾ ਡਿੱਗੇਗਾ।
ਉਹ ਦੁਨੀਆ ਵਿਚ ਬਹੁਤ ਖੁਸ਼ ਸੀ, ਉਹ ਬੇਪਰਵਾਹ ਹੋ ਕੇ ਆਨੰਦ ਮਾਣ ਰਿਹਾ ਸੀ, ਪਰਲੋਕ ਦਾ ਡਰ ਬਿਲਕੁਲ ਨਹੀਂ ਸੀ, ਹੁਣ ਉਹ ਹਰ ਪਾਸਿਓਂ ਗ਼ਮ, ਨਿਰਾਸ਼ਾ ਅਤੇ ਉਦਾਸੀ ਵਿਚ ਘਿਰਿਆ ਹੋਇਆ ਹੈ, ਉਹ ਸਮਝ ਰਿਹਾ ਸੀ ਕਿ ਮਰਨ ਤੋਂ ਬਾਅਦ ਕੋਈ ਜੀਵਨ ਨਹੀਂ। ਉਸਨੂੰ ਵਿਸ਼ਵਾਸ ਨਹੀਂ ਸੀ ਕਿ ਉਸਨੇ ਅੱਲ੍ਹਾ ਕੋਲ ਵਾਪਸ ਜਾਣਾ ਹੈ।
ਹਾਂ, ਹਾਂ, ਕਿਓਂ ਨਹੀਂ, ਅੱਲ੍ਹਾ ਜ਼ਰੂਰ ਉਸ ਨੂੰ ਦੁਬਾਰਾ ਜ਼ਿੰਦਾ ਕਰੇਗਾ ਜਿਵੇਂ ਉਸ ਨੇ ਪਹਿਲੀ ਵਾਰ ਉਸ ਨੂੰ ਬਣਾਇਆ ਸੀ, ਫਿਰ ਉਹ ਉਸ ਦੇ ਚੰਗੇ-ਮਾੜੇ ਕੰਮਾਂ ਦਾ ਫਲ ਅਤੇ ਸਜ਼ਾ ਦੇਵੇਗਾ।]

[ਇੱਕ ਅਸਾਨ ਹਿਸਾਬ ਦਾ ਮਤਲਬ ਹੈ ਕਿ, ਕੁਰੇਦ-ਕੁਰੇਦ ਕੇ ਅਸਲੀ ਹਿਸਾਬ ਨਹੀਂ ਹੋਵੇਗਾ। ਸਿਰਫ ਅਮਲ ਪੇਸ਼ ਕੀਤੇ ਜਾਣਗੇ ਅਤੇ ਗਲਤੀਆਂ ਵੀ ਸਾਹਮਣੇ ਲਿਆਂਦੀਆਂ ਜਾਣਗੀਆਂ। ਫਿਰ ਅੱਲ੍ਹਾ ਆਪਣੀ ਰਹਿਮਤ ਨਾਲ ਮਾਫ਼ ਕਰ ਦੇਵੇਗਾ।
ਇਸ ਲਈ, ਜਿਸ ਦੇ ਸੱਜੇ ਹੱਥ ਵਿਚ ਕਰਮਾਂ ਦੀ ਕਿਤਾਬ ਆਵੇਗੀ, ਉਹ ਅੱਲ੍ਹਾ ਦੇ ਸਾਹਮਣੇ ਪੇਸ਼ ਹੁੰਦੇ ਹੀ ਰਿਹਾਅ ਹੋ ਜਾਵੇਗਾ ਅਤੇ ਜੰਨਤ ਵਿਚ ਖੁਸ਼ੀ ਨਾਲ ਆਪਣੇ ਪਰਿਵਾਰ ਕੋਲ ਵਾਪਸ ਆ ਜਾਵੇਗਾ।]
ਅਖੀਰ ਇਹ ਕਿ ਅੱਲ੍ਹਾ ਤਾਅਲਾ ਜਿਵੇਂ ਚਾਹੇਗਾ ਹਿਸਾਬ-ਕਿਤਾਬ ਆਸਾਨ ਕਰ ਦੇਵੇਗਾ, ਪਰ ਸ਼ਰਤ ਇਹ ਹੈ ਕਿ ਵਿਅਕਤੀ ਹਰ ਤਰ੍ਹਾਂ ਦੇ ਬਾਹਰੀ ਸ਼ਿਰਕ ਅਤੇ ਅੰਦਰੂਨੀ ਸ਼ਿਰਕ ਅਰਥਾਤ ਪਾਖੰਡ ਤੋਂ ਮੁਕਤ ਹੋਵੇ, ਫਿਰ ਭਾਂਵੇ ਗੁਨਾਹਗਾਰ ਬਿਨਾਂ ਤੋਬਾ ਕੀਤੇ ਹੀ ਕਿਓਂ ਨਾ ਮਰ ਗਿਆ ਹੋਵੇ, ਤਾਂ ਅੱਲ੍ਹਾ ਤੋਂ ਰਹਿਮ ਅਤੇ ਆਸਾਨ ਹਿਸਾਬ ਦੀ ਉਮੀਦ ਕੀਤੀ ਜਾ ਸਕਦੀ ਹੈ।

ਅੱਲ੍ਹਾ ਦਾ ਫਰਮਾਨ ਹੈ: ਬਿਨਾਂ ਸ਼ੱਕ, ਅੱਲ੍ਹਾ ਸ਼ਿਰਕ ਨੂੰ ਮਾਫ਼ ਨਹੀਂ ਕਰੇਗਾ, ਇਸ ਤੋਂ ਇਲਾਵਾ ਜਿਸ ਗੁਨਾਹ ਨੂੰ (ਜਿਸ ਲਈ) ਚਾਹੇ ਮਾਫ਼ ਕਰ ਦੇਵੇਗਾ, ਜਿਸਨੇ ਅੱਲ੍ਹਾ ਨਾਲ ਸ਼ਿਰਕ ਕੀਤਾ, ਉਸ ਨੇ (ਅੱਲ੍ਹਾ ਉੱਪਰ) ਬਹੁਤ ਬੜਾ ਬੁਹਤਾਨ ਬੰਨਿਆ।
4:48

ਇਸ ਲਈ, ਉਸ ਦੇ ਕ੍ਰੋਧ ਤੋਂ ਡਰਨਾ ਨਹੀਂ ਚਾਹੀਦਾ ਅਤੇ ਉਸ ਦੀ ਰਹਿਮਤ ਤੋਂ ਨਿਰਾਸ਼ ਨਹੀਂ ਹੋਣਾ ਚਾਹੀਦਾ ਹੈ।
[ਹੇ ਮੇਰੇ ਅੱਲ੍ਹਾ ਅਸ-ਸਿੱਤੀਰ, ਦੁਨੀਆਂ ਅਤੇ ਆਖਰਤ ਵਿੱਚ ਮੇਰੇ ਗੁਨਾਹਾਂ ਦੀ ਪਰਦਾਪੋਸ਼ੀ ਫਰਮਾ, ਅਤੇ ਇਹਨਾਂ ਨੂੰ ਮਾਫ ਫ਼ਰਮਾ।]

[9-10-11. ਅਮਾਲ ਨਾਮੇ ਖੱਬੇ ਹੱਥ, ਪਿੱਠ ਪਿੱਛੇ
ਸੂਰਾ ਅਲ-ਹਾਕਾ (69:25) ਵਿੱਚ ਕਿਹਾ ਕਿ ਉਹਨਾਂ ਦੇ ਅਮਾਲ ਨਾਮੇ ਉਹਨਾਂ ਦੇ ਖੱਬੇ ਹੱਥ ਵਿੱਚ ਦਿੱਤੇ ਜਾਣਗੇ ਅਤੇ ਇੱਥੇ ਕਿਹਾ ਕਿ ਇਹ ਪਿੱਠ ਪਿੱਛੇ ਦਿੱਤੇ ਜਾਣਗੇ। ਇਹ ਦੋਵੇਂ ਗੱਲਾਂ ਸੱਚ ਹਨ ਅਤੇ ਇਹਨਾਂ ਵਿੱਚ ਤਤਬੀਕ ਇਹ ਹੋਵੇਗੀ ਕਿ ਇਹਨਾਂ ਬਦਕਿਸਮਤਾਂ ਨੂੰ ਪਹਿਲਾਂ ਹੀ ਪਤਾ ਲੱਗ ਜਾਵੇਗਾ ਕਿ ਉਹਨਾਂ ਨੂੰ ਉਹਨਾਂ ਦੇ ਕਰਮਾਂ ਦਾ ਫਲ ਖੱਬੇ ਹੱਥ ਵਿੱਚ ਦਿੱਤਾ ਜਾਣਾ ਹੈ। ਕਿਉਂਕਿ ਉਹਨਾਂ ਨੂੰ ਉਹਨਾਂ ਦੇ ਕਰਮਾਂ ਦਾ ਪੂਰਾ ਗਿਆਨ ਹੋ ਚੁੱਕਿਆ ਹੋਵੇਗਾ ਇਸ ਲਈ ਉਹ ਆਪਣਾ ਖੱਬਾ ਹੱਥ ਆਪਣੀ ਪਿੱਠ ਪਿੱਛੇ ਰੱਖਣਗੇ। ਤਾਂ ਜੋ ਘੱਟੋ-ਘੱਟ ਉਨ੍ਹਾਂ ਨੂੰ ਕਰਮਾਂ ਦਾ ਪਤਾ ਲੱਗਣ 'ਤੇ ਲੋਕਾਂ ਦੇ ਸਾਹਮਣੇ ਸ਼ਰਮਿੰਦਾ ਨਾ ਹੋਣਾ ਪਵੇ। (ਤਫ਼ਸੀਰ ਤੈਸੀਰ ਅਲ ਕੁਰਆਨ)

[ਰੱਬ (ਉਸ ਦਿਨ) ਉਨ੍ਹਾਂ ਨਾਲ ਬਹੁਤ ਗੁੱਸੇ ਹੋਵੇਗਾ, ਅਤੇ ਉਹ ਆਪਣੇ ਤੀਬਰ ਕ੍ਰੋਧ ਕਾਰਨ ਉਨ੍ਹਾਂ ਵੱਲ ਦੇਖੇਗਾ ਵੀ ਨਹੀਂ। (ਤਫ਼ਸੀਰ ਤੈਸੀਰ ਉਰ ਰਹਿਮਾਨ)]
ਇਹ ਅਤਿਅੰਤ ਨਫ਼ਰਤ ਦਾ ਪ੍ਰਗਟਾਵਾ ਹੈ, ਫਰਿਸ਼ਤੇ ਉਸਦਾ ਚਿਹਰਾ ਦੇਖਣਾ ਵੀ ਪਸੰਦ ਨਹੀਂ ਕਰਨਗੇ। ਇਸ ਲਈ ਉਸ ਦੇ ਕਰਮ ਖੱਬੇ ਹੱਥ ਵਿੱਚ ਪਿੱਠ ਪਿੱਛੇ ਦੇ ਦਿੱਤੇ ਜਾਣਗੇ।

[ਇਸ ਬਾਰੇ ਸੋਚੀਏ ਤਾਂ ਪਤਾ ਲੱਗਦਾ ਹੈ ਕਿ ਇਨ੍ਹਾਂ ਅਪਰਾਧੀਆਂ ਦੇ ਹੱਥ ਪਿੱਛੇ ਬੰਨ੍ਹੇ ਹੋਏ ਹੋਣਗੇ, ਜਿੱਥੇ ਉਨ੍ਹਾਂ ਦੇ ਖੱਬੇ ਹੱਥ ਵਿੱਚ ਕਰਮ ਪੱਤਰੀ ਦੇ ਦਿੱਤੀ ਜਾਵੇਗੀ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਆਪਣੇ ਖੱਬੇ ਹੱਥ ਵਿਚ ਅਮਾਲ ਨਾਮਾ ਫੜਨ ਤੋਂ ਬਾਅਦ, ਉਹ ਆਪਣਾ ਅੰਜਾਮ ਵੇਖਣਾ ਸ਼ੁਰੂ ਕਰ ਦੇਵੇਗਾ. ਉਹ ਚੀਕੇਗਾ, ਰੋਵੇਗਾ,  ਰੌਲਾ ਪਾਵੇਗਾ, ਕਿ ਮੈਂ ਤਾਂ ਬਰਬਾਦ ਹੋ ਗਿਆ, ਹਾਏ ਮੇਰੀ ਤਬਾਹੀ, ਕਾਸ਼ ਮੈਂ ਮਿੱਟੀ ਹੋ ਜਾਵਾਂ (ਕਿਓਂ ਜੋ ਜਾਨਵਰਾਂ ਨੂੰ ਹਿਸਾਬ ਕਿਤਾਬ ਤੋਂ ਬਾਅਦ ਮਿੱਟੀ ਕਰ ਦਿੱਤਾ ਜਾਵੇਗਾ) ਜਾਂ ਕਾਸ਼ ਮੈਨੂੰ ਸਦਾ ਲਈ ਮੌਤ ਆ ਜਾਵੇ ਅਤੇ ਮੌਤ ਨੂੰ ਬੁਲਾਵੇਗਾ, ਪਰ ਅੱਜ ਮੌਤ ਕਿੱਥੇ? (ਮਨੁੱਖ ਇਸ ਸੰਸਾਰ ਵਿੱਚ ਮਰਨ ਲਈ ਮਜਬੂਰ ਹੈ ਅਤੇ ਉਸ ਸੰਸਾਰ ਵਿੱਚ ਜਿਓਣ ਲਈ ਮਜਬੂਰ ਹੋਵੇਗਾ)
ਅੱਜ ਤਾਂ ਤੂੰ ਸੁਆਦ ਚੱਖਣਾ ਹੈ, ਆਪਣੇ ਅਮਲਾਂ ਦੇ ਫ਼ਲ ਦਾ, ਜੋ ਦੁਨੀਆਂ ਵਿੱਚ ਤੂੰ ਕਰਿਆ ਕਰਦਾ ਸੀ, ਕਦੇ ਰੱਬ ਦਾ ਇਨਕਾਰ ਕਰਦਾ ਸੀ, ਕਦੇ ਉਸਦੇ ਭੇਜੇ ਰਸੂਲਾਂ ਨੂੰ ਝੂਠਾ ਦੱਸਦਾ ਸੀ, ਕਦੇ ਕਿਆਮਤ ਦੇ ਇਸ ਭਿਆਨਕ ਦਿਨ, ਹਿਸਾਬ-ਕਿਤਾਬ, ਜੰਨਤ ਦੇ ਇਨਾਮ ਅਤੇ ਜਹੰਨਮ ਦੀ ਸਜ਼ਾ, ਨੂੰ ਹਾਸਾ-ਠੱਠਾ ਕਰਦਿਆ, ਹੱਥਾਂ ਤੇ ਹੱਥ ਮਾਰਦਿਆਂ ਹੱਸਦੇ ਹੋਏ ਪਰੀ ਕਥਾ ਦੱਸਦਾ ਸੀ। ਤਾਂ ਅੱਜ ਕੀ ਹੋ ਗਿਆ, ਤੇਰੀ ਆਕੜ ਤੇ ਹਾਸੇ ਨੂੰ ਕਿ ਆਪਣੇ ਉਹੀ ਦੋਂਵੇ ਹੱਥਾਂ ਨੂੰ ਪਛਤਾਵੇ ਵਿੱਚ ਦੰਦਾਂ ਨਾਲ ਚੱਬਦਾ ਫਿਰ ਰਿਹਾ ਹੈਂ।
ਇਹ ਵਿਅਕਤੀ ਹਰਾਮ ਅਤੇ ਹਲਾਲ ਜਿਸ ਤਰੀਕੇ ਨਾਲ ਹੋ ਸਕਦਾ ਸੀ ਸੰਸਾਰ ਦੀ ਦੌਲਤ ਇਕੱਠੀ ਕਰਦਾ ਸੀ। ਉਹ ਆਪ ਵੀ ਐਸ਼-ਪ੍ਰਸਤੀ ਕਰਦਾ ਸੀ ਅਤੇ ਆਪਣੇ ਪਰਿਵਾਰ ਦੇ ਮੈਂਬਰਾਂ ਨੂੰ ਵੀ ਕਰਵਾਉਂਦਾ ਸੀ। ਉਸ ਦਾ ਜੀਵਨ ਅੱਲ੍ਹਾ ਤੋਂ ਡਰਨ ਵਾਲਿਆਂ ਨਾਲੋਂ ਬਿਲਕੁਲ ਵੱਖਰਾ ਸੀ ਜੋ ਸੋਚਦੇ ਹਨ ਕਿ ਕਿਤੇ ਸਾਡੇ ਪਰਿਵਾਰ ਦਾ ਪਿਆਰ ਸਾਡੇ ਲਈ ਪਰਤਾਵੇ ਅਤੇ ਅਜ਼ਮਾਇਸ਼ ਦਾ ਕਾਰਨ ਨਾ ਬਣ ਜਾਵੇ।
ਇਸਨੂੰ ਸੰਸਾਰ ਵਿਚ ਪਰਲੋਕ ਦਾ ਕੋਈ ਡਰ ਨਹੀਂ ਸੀ, ਇਹ ਆਪਣੀ ਪਤਨੀ ਅਤੇ ਬੱਚਿਆਂ ਅਤੇ ਇਸ ਸੰਸਾਰ ਦੀਆਂ ਬਖਸ਼ਿਸ਼ਾਂ ਵਿਚ ਇੰਨਾ ਮਗਨ ਅਤੇ ਖੁਸ਼ ਸੀ ਕਿ ਉਹ ਰੱਬ ਕੋਲ ਹਾਜ਼ਰੀ ਨੂੰ ਭੁੱਲ ਗਿਆ। ਇਸਨੇ ਕਦੇ ਵੀ ਆਪਣੇ ਪੇਟ ਅਤੇ ਆਪਣੀ ਵਾਸਨਾ ਤੋਂ ਇਲਾਵਾ ਹੋਰ ਕਿਸੇ ਚੀਜ਼ ਬਾਰੇ ਨਹੀਂ ਸੋਚਿਆ। ਨਤੀਜਾ ਇਹ ਕਿ ਅੱਜ ਇਹ ਜਹੰਨਮ ਦੀ ਬਲਦੀ ਅੱਗ ਵਿੱਚ ਦਾਖਲ ਹੋ ਜਾਵੇਗਾ।]

[ਹੇ ਮੇਰੇ ਅਦ-ਦੱਯਾਨ, ਅਲ-ਹਕਮ ਰੱਬ ਮੈਨੂੰ ਸੱਜੇ ਹੱਥ ਵਾਲਿਆਂ ਵਿੱਚ ਸ਼ਾਮਿਲ ਕਰਦੇ]

[12. ਇਸਦਾ ਮਤਲਬ ਹੈ ਘੁੰਮਣਾ ਅਤੇ ਉਸੇ ਥਾਂ ਤੇ ਵਾਪਸ ਆ ਜਾਣਾ ਜਿੱਥੋਂ ਚੱਲੇ ਸੀ। ਭਾਵ, ਉਸ ਨੂੰ ਇਹ ਖ਼ਿਆਲ ਵੀ ਨਹੀਂ ਸੀ ਕਿ ਸੰਸਾਰ ਦੀਆਂ ਇਨ੍ਹਾਂ ਵੱਖ-ਵੱਖ ਕਿਸਮਾਂ ਦੀਆਂ ਧੁੰਦਾਂ ਤੋਂ ਬਾਅਦ ਮੈਂ ਆਪਣੇ ਰੱਬ ਵੱਲ ਪਹੁੰਚਣਾ ਹੈ।
ਉਸ ਨੇ ਆਪਣੀ ਹਿਕਮਤ ਦੇ ਅਧੀਨ ਤੁਹਾਨੂੰ ਕੁਝ ਸਮੇਂ ਦੀ ਰਾਹਤ ਦਿੱਤੀ ਹੋਈ ਸੀ, ਹੁਣ ਉਹ ਰਾਹਤ ਦਾ ਸਮਾਂ ਖਤਮ ਹੋ ਗਿਆ ਹੈ, ਹੁਣ ਤੁਸੀਂ ਆਪਣੇ ਇਨਕਾਰ ਅਤੇ ਲਾਪਰਵਾਹੀ ਦਾ

ਨਤੀਜਾ ਭੁਗਤੋਗੇ। ਅਤੇ ਇਹ ਅੱਲ੍ਹਾ ਦੀ ਹਿਕਮਤ ਅਤੇ ਨਿਆਂ ਦੇ ਵਿਰੁੱਧ ਸੀ ਕਿ ਉਹ ਉਨ੍ਹਾਂ ਕੰਮਾਂ ਨੂੰ ਨਜ਼ਰਅੰਦਾਜ਼ ਕਰ ਦਿੰਦਾ ਜੋ ਉਹ ਕਰ ਰਿਹਾ ਸੀ ਅਤੇ ਉਹਨਾਂ ਅਮਲਾਂ ਤੇ ਇਸਦੀ ਪਕੜ ਨਾ ਕਰਦਾ।]

[13. ਇੱਕ ਅਨੁਵਾਦ ਇਹ ਵੀ ਹੈ ਕਿ ਇਹ ਕਿਵੇਂ ਹੋ ਸਕਦਾ ਹੈ ਕਿ ਇਹ ਵਾਪਸ ਨਾ ਮੁੜੇ, ਅਤੇ ਦੋਬਾਰਾ ਜ਼ਿੰਦਾ ਨਾ ਹੋਵੇ, ਜਾਂ, ਕਿਉਂ ਨਹੀਂ, ਇਹ ਜ਼ਰੂਰ, ਆਪਣੇ ਰੱਬ ਕੋਲ ਵਾਪਸ ਆ ਜਾਵੇਗਾ।]

ਹੇ ਅੱਲ੍ਹਾ ਮੈਂ ਇਸ ਗੱਲ ਤੋਂ ਤੇਰੀ ਪਨਾਹ ਲੈਂਦਾ ਹਾਂ, ਕਿ ਮੈਂ ਇਮਾਨ ਤੋਂ ਬਾਅਦ ਕੁਫ਼ਰ, ਆਗਿਆਕਾਰੀ ਦੇ ਬਾਅਦ ਅਣਆਗਿਆਕਾਰੀ, ਅਤੇ ਅੱਛਾਈ ਤੋਂ ਬਾਅਦ ਬੁਰਾਈ ਦੀ ਤਰਫ਼ ਵਾਪਸ ਪਲਟਾਂ। (ਮੁਸਲਿਮ: 1343, ਤਿਰਮਿਜ਼ੀ: 4339, ਇਬਨੇ ਮਾਜਾ: 3888)

[14. ਸ਼ਫਕ ਉਸ ਲਾਲੀ ਨੂੰ ਦਰਸਾਉਂਦੀ ਹੈ ਜੋ ਸੂਰਜ ਡੁੱਬਣ ਤੋਂ ਬਾਅਦ ਅਸਮਾਨ ਦੇ ਪੱਛਮੀ ਕਿਨਾਰਿਆਂ 'ਤੇ ਦਿਖਾਈ ਦਿੰਦੀ ਹੈ। (ਤਫ਼ਸੀਰ ਇਬਨੇ ਕਸੀਰ)
[ਇਮਾਮ ਇਬਨੇ ਜਰੀਰ ਫ਼ਰਮਾਉਂਦੇ ਹਨ, ਕਿ ਇਹ ਦਿਨ ਦੇ ਜਾਣ ਅਤੇ ਰਾਤ ਦੇ ਆਉਣ ਦੀ ਸਹੁੰ ਹੈ। (ਤਫ਼ਸੀਰ ਇਬਨੇ ਕਸੀਰ)]

ਸ਼ਫਕ ਇਸ ਲਾਲ ਰੋਸ਼ਨੀ ਨੂੰ ਕਿਹਾ ਜਾਂਦਾ ਹੈ ਜੋ ਸੂਰਜ ਡੁੱਬਣ ਤੋਂ ਬਾਅਦ ਅਸਮਾਨ ਵਿੱਚ ਦਿਖਾਈ ਦਿੰਦੀ ਹੈ ਅਤੇ ਇਸ਼ਾ ਦਾ ਸਮਾਂ ਸ਼ੁਰੂ ਹੋਣ ਤੱਕ ਰਹਿੰਦੀ ਹੈ।
(ਤਫ਼ਸੀਰ ਅਹਸਾਨੁਲ ਬਿਆਨ)

ਸਹੀ ਮੁਸਲਿਮ ਦੀ ਹਦੀਸ ਵਿੱਚ ਹੈ, ਕਿ ਮਗਰੀਬ ਦਾ ਸਮਾਂ ਸ਼ਫਕ ਗਾਇਬ ਹੋਣ ਤੱਕ ਹੈ (ਉਦੋਂ ਤੱਕ ਹੈ ਜਦੋਂ ਤੱਕ ਸੰਧਿਆ ਅਲੋਪ ਨਹੀਂ ਹੋ ਜਾਂਦੀ ਹੈ) (ਸਹੀ ਮੁਸਲਿਮ 612)]

[15. ਵਸਕ ਦਾ ਅਰਥ ਇਕੱਠਾ ਕੀਤਾ ਗਿਆ, ਜਿਸ ਤਰ੍ਹਾਂ ਰਾਤ ਦੇ ਹਨੇਰੇ ਵਿੱਚ ਸਾਰੀਆਂ ਚੀਜ਼ਾਂ ਆਪਣੇ ਸਥਾਨਾਂ 'ਤੇ ਜਾਂਦੀਆਂ ਹਨ। ਇਸ ਵਿੱਚ ਸਾਰੇ ਮਨੁੱਖ ਅਤੇ ਜਾਨਵਰ ਆਉਂਦੇ ਹਨ, ਕਿਉਂਕਿ ਉਹ ਸਾਰੇ ਦਿਨ ਭਰ ਭਟਕਣ ਤੋਂ ਬਾਅਦ ਰਾਤ ਦੇ ਆਰਾਮ ਲਈ ਆਪਣੇ ਘਰਾਂ ਵਿੱਚ ਇਕੱਠੇ ਹੁੰਦੇ ਹਨ।]

[16. ਅਤੇ ਇਸ ਦਾ ਮਤਲਬ ਹੈ ਕਿ ਜਦੋਂ ਕਿਸੇ ਚੀਜ਼ ਦੇ ਸਾਰੇ ਹਿੱਸੇ ਇਕੱਠੇ ਹੋ ਜਾਣ ਅਤੇ ਇਹ ਸੰਪੂਰਨ ਹੋ ਜਾਵੇ, ਭਾਵ ਜਦ ਚੰਦ ਵੱਧਦਾ ਵੱਧਦਾ ਸੰਪੂਰਨ ਹੋ ਜਾਵੇ। ਜਿਵੇਂ ਕਿ ਇਹ ਤੇਰ੍ਹਵੀਂ ਦੀ ਰਾਤ ਤੋਂ ਸੋਲ੍ਹਵੀਂ ਦੀ ਰਾਤ ਤੱਕ ਰਹਿੰਦਾ ਹੈ। ਜਾਂ ਚੌਦ੍ਹਵੀਂ ਰਾਤ ਦੀ ਪੂਰਨਮਾਸ਼ੀ ਬਣ ਜਾਵੇ।]

[17. ਮਸ਼ਹੂਰ ਕਿਰਾਤ ਅਨੁਸਾਰ ਸਭ ਇਨਸਾਨ ਮੁਰਾਦ ਹਨ।
(ਹੇ ਇਨਸਾਨੋਂ), ਤੁਸੀਂ ਨਿਸ਼ਚਤ ਤੌਰ 'ਤੇ ਅਵਸਥਾ ਤੋਂ ਅਵਸਥਾ ਵਿੱਚ ਤਬਦੀਲੀ ਕਰੋਗੇ, ਜਿਵੇਂ ਕਿ ਤੁਸੀਂ ਆਪਣੇ ਰੱਬ ਵੱਲ ਮਿਹਨਤ ਕਰਦੇ ਹੋ, ਭਰੂਣ ਤੋਂ ਨਵਜੰਮੇ ਬੱਚੇ ਤੱਕ, ਫਿਰ ਬਚਪਨ ਤੋਂ, ਜਵਾਨੀ ਤੱਕ, ਫਿਰ ਪਰਿਪੱਕਤਾ, ਫਿਰ ਬੁਢਾਪਾ, ਜੀਵਨ ਤੋਂ ਮੌਤ ਤੱਕ, ਇਸ ਸੰਸਾਰ ਤੋਂ ਪਰਲੋਕ ਤੱਕ, ਭਰਪੂਰਤਾ ਤੋਂ ਲੋੜ ਤੱਕ ਅਤੇ ਇਸਦੇ ਉਲਟ, ਸਿਹਤ ਤੋਂ ਬਿਮਾਰੀ ਤੱਕ ਅਤੇ ਇਸਦੇ ਉਲਟ ਇਹ ਇਸ ਗੱਲ ਦਾ ਸਬੂਤ ਹੈ ਕਿ ਯਕੀਨਨ ਹੀ ਤੁਹਾਡਾ ਇੱਕ ਰੱਬ ਹੈ ਅਤੇ ਉਹ ਇਕੱਲਾ ਹੀ ਇਬਾਦਤ ਦੇ ਯੋਗ ਹੈ।

ਅਤੇ ਦੂਸਰੀ ਕਿਰਾਤ, ਇਬਨੇ ਕਥੀਰ, ਹਮਜ਼ਾ, ਅਲ-ਕੇਸਾਈ ਅਤੇ ਖਲਫ਼ ਮੁਤਾਬਿਕ
ਇਬਨੇ ਅੱਬਾਸ ਦੀ ਤਫ਼ਸੀਰ ਇਸ ਤਰ੍ਹਾਂ ਹੈ।
ਇਬਨੇ ਅੱਬਾਸ (ਰਜ਼ੀ) ਨੇ ਫ਼ਰਮਾਇਆ, (84:19 ਦੀ ਇਹ ਆਇਤ) ਕਿ ਤੁਸੀਂ ਜਰੂਰ ਹੀ ਇੱਕ ਅਵਸਥਾ ਤੋਂ ਬਾਅਦ ਦੂਸਰੀ ਅਵਸਥਾ ਵਿੱਚ ਪਹੁੰਚਣਾ ਹੈ। ਕਿ ਇਹ ਤੁਹਾਡਾ ਨਬੀ ਹੈ, (ਅਰਥਾਤ ਇੱਥੇ ਮੁਰਾਦ ਨਬੀ (ਮੁਹੰਮਦ (ﷺ)) ਹਨ)
ਸਹੀ ਅਲ-ਬੁਖਾਰੀ 4940
(ਅਰਥਾਤ ਕਿ ਤੁਸੀਂ ਹੌਲੀ-ਹੌਲੀ ਅੱਗੇ ਵੱਧਦੇ ਜਾਵੋਗੇ ਅਤੇ ਸਫਲਤਾ ਮਿਲਦੀ ਰਹੇਗੀ, ਤੁਹਾਨੂੰ ਹੌਲੀ-ਹੌਲੀ ਸਫਲਤਾ ਮਿਲੇਗੀ।)
(ਅਰਥਾਤ ਤੁਸੀਂ ਕੁਝ ਦਿਨਾਂ ਲਈ ਕਾਫ਼ਰਾਂ ਦੇ ਹੱਥੋਂ ਔਕੜਾਂ ਚੱਲੋਂਗੇ, ਫਿਰ ਤੁਸੀਂ ਉਨ੍ਹਾਂ ਨਾਲ ਬਰਾਬਰ ਦੀ ਲੜਾਈ ਲੜਦੇ ਰਹੋਗੇ, ਫਿਰ ਉਹਨਾਂ ਤੇ ਗ਼ਾਲਿਬ ਰਹੋਗੇ।)

[ਤਫ਼ਸੀਰ ਇਬਨੇ ਕਸੀਰ ਵਿੱਚ ਬਿਆਨ ਕਰਦਾ ਕੁਝ ਹੋਰ ਅਰਥ
1. ਕਿ ਹੇ ਨਬੀ! ਤੁਸੀਂ ਇੱਕ ਆਸਮਾਨ ਤੋਂ ਦੂਜੇ ਆਸਮਾਨ ਵਿੱਚ ਚੜ੍ਹੋਗੇ, ਅਰਥਾਤ ਮੇਰਾਜ, ਅਰਥਾਤ, ਤੁਸੀਂ ਮੰਜ਼ਿਲ-ਬ-ਮੰਜ਼ਿਲ ਚੜ੍ਹਦੇ ਚਲੇ ਜਾਓਗੇ।

2. ਕਿ (ਹੇ ਲੋਕੋ) ਤੁਸੀਂ ਆਪਣੇ- ਆਪਣੇ ਅਮਲਾਂ ਅਨੁਸਾਰ ਮੰਜ਼ਿਲਾਂ ਤੈਅ ਕਰੋਗੇ।
ਜਿਵੇਂ ਕਿ ਹਦੀਸ ਵਿੱਚ ਕਿਹਾ ਗਿਆ ਹੈ

ਕਿ ਤੁਸੀਂ ਆਪਣੇ ਤੋਂ ਪਹਿਲਾਂ ਵਾਲੇ ਲੋਕਾਂ ਦੇ ਰਾਹਾਂ 'ਤੇ ਬਰਾਬਰ ਚੱਲੋਗੇ, ਭਾਵੇਂ ਉਨ੍ਹਾਂ ਵਿੱਚੋਂ ਇੱਕ ਗੋਹ ਦੇ ਸੁਰਾਖ ਵਿੱਚ ਦਾਖਲ ਹੋ ਗਿਆ ਹੋਵੇ, ਤੁਸੀਂ ਵੀ ਉਹੀ ਕਰੋਗੇ।
ਲੋਕਾਂ ਨੇ ਕਿਹਾ, ਕੀ ਤੁਹਾਡਾ ਮਤਲਬ ਯਹੂਦੀ ਅਤੇ ਈਸਾਈ ਹੈ? ਆਪ (ﷺ) ਨੇ ਫ਼ਰਮਾਇਆ, ਹੋਰ ਕੌਣ? (ਸਹੀ ਬੁਖਾਰੀ 7320)]

3. ਸਈਦ ਬਿਨ ਜ਼ੁਬੈਰ ਫ਼ਰਮਾਉਂਦੇ ਹਨ ਕਿ ਬਹੁਤ ਸਾਰੇ ਲੋਕ ਜੋ ਇਸ ਸੰਸਾਰ ਵਿੱਚ ਨੀਵੇਂ ਅਤੇ ਨਿਮਾਣੇ ਸਨ, ਪਰਲੋਕ ਵਿੱਚ ਉੱਚੇ ਅਤੇ ਸਤਿਕਾਰਯੋਗ ਬਣ ਜਾਣਗੇ, ਅਤੇ ਬਹੁਤ ਸਾਰੇ ਲੋਕ ਜੋ ਇਸ ਸੰਸਾਰ ਵਿੱਚ ਉੱਚੇ ਅਤੇ ਸਤਿਕਾਰਤ ਸਨ, ਉਹ ਪਰਲੋਕ ਵਿੱਚ ਜ਼ਲੀਲ ਅਤੇ ਮਾਮੂਲੀ ਬਣ ਜਾਣਗੇ।

4. ਇਮਾਮ ਇਬਨ ਜਰੀਰ ਨੇ ਇਨ੍ਹਾਂ ਸਾਰੀਆਂ ਗੱਲਾਂ ਦੀ ਵਿਆਖਿਆ ਕਰਦੇ ਹੋਏ ਕਿਹਾ ਹੈ ਕਿ ਅਸਲ ਅਰਥ ਇਹ ਹੈ ਕਿ ਹੇ ਮੁਹੰਮਦ ਤੁਸੀਂ ਇੱਕ ਤੋਂ ਬਾਅਦ ਇੱਕ ਔਖੇ ਕੰਮਾਂ ਵਿੱਚੋਂ ਲੰਘਣ ਜਾ ਰਹੇ ਹੋ, ਭਾਵੇਂ ਸੰਬੋਧਨ ਨਬੀ ਨੂੰ ਹੈ,ਪਰ ਮੁਰਾਦ ਸਾਰੇ ਲੋਕ ਹਨ, ਕਿ ਉਹ ਨਿਆਂ ਦੇ ਦਿਨ ਇੱਕ ਤੋਂ ਬਾਅਦ ਇੱਕ ਦਹਿਸ਼ਤ ਵੇਖਣਗੇ।]

[ਆਦਮ ਦਾ ਪੁੱਤਰ ਅਣਜਾਣ ਹੈ, ਉਸਨੂੰ ਇਸ ਗੱਲ ਦੀ ਕੋਈ ਪਰਵਾਹ ਨਹੀਂ ਹੈ ਕਿ ਉਸਨੂੰ ਕਿਸ ਲਈ ਪੈਦਾ ਕੀਤਾ ਗਿਆ ਹੈ।]

[ਜ਼ੁਬੈਰ ਬਿਨ ਅਦੀ ਨੇ ਬਿਆਨ ਕੀਤਾ, ਕਿ ਅਸੀਂ ਅਨਸ ਬਿਨ ਮਲਿਕ (ਰਜ਼ੀ) ਦੇ ਕੋਲ ਆਏ ਅਤੇ ਉਨ੍ਹਾਂ ਕੋਲ ਹੱਜਾਜ (ਬਾਦਸ਼ਾਹ) ਦੇ ਗਲਤ ਵਿਵਹਾਰ ਦੀ ਸ਼ਿਕਾਇਤ ਕੀਤੀ (ਉਸਦੇ ਹੱਥੋਂ ਅਸੀਂ ਜੋ ਤਕਲੀਫਾਂ ਝੱਲ ਰਹੇ ਸੀ ਉਸ ਬਾਰੇ ਸ਼ਿਕਾਇਤ ਕੀਤੀ।)
ਅਨਸ ਬਿਨ ਮਲਿਕ (ਰਜ਼ੀ) ਨੇ ਕਿਹਾ, ਸਬਰ ਰੱਖੋ, ਕਿਉਂਕਿ ਜੋ ਵੀ ਦੌਰ (ਜ਼ਮਾਨਾ, ਸਮਾਂ) ਤੁਹਾਡੇ 'ਤੇ ਆਵੇਗਾ, ਤਾਂ ਉਸ ਤੋਂ ਬਾਅਦ ਦਾ ਦੌਰ (ਜ਼ਮਾਨਾ, ਸਮਾਂ) ਉਸ ਤੋਂ ਵੀ ਮਾੜਾ ਹੋਵੇਗਾ, ਇੱਥੋਂ ਤੱਕ ਕਿ ਤੁਸੀਂ ਆਪਣੇ ਰੱਬ ਨੂੰ ਜਾ ਮਿਲੋਂ, ਇਹ ਮੈਂ ਤੁਹਾਡੇ ਨਬੀ (ﷺ) ਤੋਂ ਸੁਣਿਆ ਹੈ।
ਸਹੀ ਅਲ-ਬੁਖਾਰੀ 7068]

[ਕੁਰਆਨ ਵਿਚ ਜ਼ਿਕਰ ਕੀਤੀਆਂ ਕਸਮਾਂ ਬਾਅਦ ਵਿਚ ਆਉਣ ਵਾਲੇ ਜਵਾਬ 'ਤੇ ਜ਼ੋਰ ਦੇਣ ਲਈ ਆਉਂਦੀਆਂ ਹਨ ਅਤੇ ਆਮ ਤੌਰ 'ਤੇ ਇਸਦੀ ਨਿਸ਼ਚਤਤਾ ਦਾ ਸਬੂਤ ਹੁੰਦੀਆਂ ਹਨ। ਇੱਥੇ ਜੋ ਸਾਬਤ ਕਰਨ ਲਈ ਸਹੁੰ ਖਾਧੀ ਗਈ ਹੈ, ਉਹ ਇਹ ਹਕੀਕਤ ਹੈ ਕਿ ਤੁਸੀਂ ਯਕੀਨੀ ਤੌਰ 'ਤੇ ਇੱਕ ਅਵਸਥਾ ਤੋਂ ਦੂਜੀ ਅਵਸਥਾ ਵਿੱਚ ਚਲੇ ਜਾਓਗੇ।

ਹੁਣ ਕਸਮਾਂ 'ਤੇ ਵਿਚਾਰ ਕਰੋ! ਤਿੰਨਾਂ ਆਇਤਾਂ ਵਿੱਚ ਦੱਸੀਆਂ ਗੱਲਾਂ ਦੀ ਇੱਕ ਅਵਸਥਾ ਤੋਂ ਦੂਜੀ ਅਵਸਥਾ ਵਿੱਚ ਤਬਦੀਲੀ ਸਪਸ਼ਟ ਹੈ, ਭਾਵ ਦਿਨ ਦੀ ਧੁੱਪ ਤੋਂ ਬਾਅਦ ਸੂਰਜ ਡੁੱਬਦਾ ਹੈ ਅਤੇ ਸੰਧਿਆ ਫੈਲਦੀ ਹੈ, ਫਿਰ ਰਾਤ ਪੈਂਦੀ ਹੈ। ਅੱਲ੍ਹਾ ਦੀ ਰਚਨਾ ਦਿਨ ਵੇਲੇ ਫੈਲਦੀ ਹੈ ਅਤੇ ਰਾਤ ਨੂੰ ਇਕੱਠੀ ਹੁੰਦੀ ਹੈ। ਇਸੇ ਤਰ੍ਹਾਂ, ਚੰਦਰਮਾ ਪਹਿਲੀ ਰਾਤ ਖੰਜਰ ਨੁਮਾ ਸ਼ਕਲ ਦਾ ਹੁੰਦਾ ਹੈ, ਫਿਰ ਹੌਲੀ ਹੌਲੀ ਪੂਰਨਮਾਸ਼ੀ ਵਿਚ ਬਦਲਦਾ ਹੈ, ਫਿਰ ਦੁਬਾਰਾ ਘਟਦਾ ਹੈ। ਇਹ ਸਭ ਇਸ ਗੱਲ ਦਾ ਸਬੂਤ ਹੈ ਕਿ ਤੁਸੀਂ ਵੀ ਇੱਕ ਅਵਸਥਾ ਵਿੱਚ ਨਹੀਂ ਰਹਿੰਦੇ, ਸਗੋਂ ਇਹਨਾਂ ਵਸਤੂਆਂ ਵਾਂਗ ਤੁਹਾਡਾ ਇੱਕ ਅਵਸਥਾ ਤੋਂ ਦੂਜੀ ਅਵਸਥਾ ਵਿੱਚ ਜਾਣਾ ਵੀ ਯਕੀਨੀ ਹੈ। ਇਸੇ ਤਰ੍ਹਾਂ ਜੀਵਨ ਤੋਂ ਬਾਅਦ ਮੌਤ, ਫਿਰ ਜੀਵਨ, ਅਤੇ ਹਰ ਕਰਮ ਦਾ ਫਲ ਅਤੇ ਸਜ਼ਾ ਵੀ ਨਿਸ਼ਚਿਤ ਹੈ। ਅੰਤ, ਅਣਗਿਣਤ ਹਾਲਾਤਾਂ ਵਿੱਚੋਂ ਲੰਘ ਕੇ ਜੰਨਤ ਜਾਂ ਜਹੰਨਮ ਵਿੱਚ ਸਦਾ ਰਹਿਣ ਲਈ ਪਹੁੰਚਣਾ ਹੈ। (ਤਫ਼ਸੀਰ ਅਬਦੁਸ ਸਲਾਮ ਭੁੱਟਵੀ)]

[ਇਹ ਉਹ ਮੰਜ਼ਿਲਾਂ ਹਨ ਜਿਨ੍ਹਾਂ ਨੂੰ ਤੈਅ ਕਰਨ ਲਈ ਮਨੁੱਖ ਪੂਰੀ ਤਰ੍ਹਾਂ ਬੇਵੱਸ ਅਤੇ ਮਜਬੂਰ ਹੈ। ਜੇਕਰ ਉਨ੍ਹਾਂ ਵਿੱਚੋਂ ਕੋਈ ਇੱਕ ਮੰਜ਼ਿਲ ਨੂੰ ਛੱਡਣਾ ਚਾਹੇ, ਤਾਂ ਉਹ ਯਕੀਨੀ ਤੌਰ 'ਤੇ ਅਜਿਹਾ ਨਹੀਂ ਕਰ ਸਕਦਾ।
ਤੇ ਰਿਹਾ ਇਹ ਸਵਾਲ ਕਿ ਮਨੁੱਖ ਦੀ ਅੰਤਮ ਮੰਜ਼ਿਲ ਕੀ ਹੈ? ਤਾਂ ਜਵਾਬ ਹੈ ਕਿ ਇਹ ਸਦਾ ਲਈ ਜੰਨਤ ਜਾਂ ਜਹੰਨਮ ਹੈ। ਮਾਮਲਾ ਇਹੀ ਹੈ ਕਿ ਮੌਤ ਤੋਂ ਬਾਅਦ ਵੀ, ਇਨਸਾਨ ਬਹੁਤ ਸਾਰੀਆਂ ਮੰਜ਼ਿਲਾਂ ਤੈਅ ਕਰਨ ਲਈ ਮਜਬੂਰ ਹੋਵੇਗਾ, ਉਸਨੂੰ ਕਬਰ ਦੀ ਸਜ਼ਾ ਅਤੇ ਇਨਾਮ ਦਾ ਸਾਹਮਣਾ ਕਰਨਾ ਪਵੇਗਾ। ਉਸ ਨੇ ਮਰਨ ਤੋਂ ਬਾਅਦ ਮੁੜ ਜੀ ਉਠਣਾ ਹੈ। ਉਸ ਨੂੰ ਕਿਆਮਤ ਦੇ ਦਿਨ ਦੀਆਂ ਔਕੜਾਂ ਝੱਲਣੀਆਂ ਪੈਣਗੀਆਂ। ਉਸ ਨੂੰ ਅੱਲ੍ਹਾ ਦੀ ਅਦਾਲਤ ਵਿਚ ਪੇਸ਼ ਹੋਣਾ ਪਵੇਗਾ। ਅੱਲ੍ਹਾ ਦਾ ਇਹੀ ਕਾਨੂੰਨ ਦੁਨੀਆਂ ਵਿਚ ਵੀ ਕੰਮ ਕਰ ਰਿਹਾ ਹੈ। ਪਰਲੋਕ ਵਿੱਚ ਵੀ ਇਹ ਸਾਰੀਆਂ ਘਟਨਾਵਾਂ ਵਾਪਰਦੀਆਂ ਰਹਿਣਗੀਆਂ ਅਤੇ ਮਨੁੱਖ ਦੀ ਮਰਜ਼ੀ ਅਤੇ ਅਧਿਕਾਰ ਦਾ ਇਸ ਵਿੱਚ ਕੋਈ ਦਖਲ ਨਹੀਂ ਹੋਵੇਗਾ।(ਤਫ਼ਸੀਰ ਤੈਸੀਰ ਅਲ )]

[ਹੇ ਲੋਕੋ! ਤੁਸੀਂ ਬਹੁਤ ਸਾਰੇ ਅਤੇ ਵੱਖੋ-ਵੱਖਰੇ ਪੜਾਵਾਂ ਅਤੇ ਹਾਲਤਾਂ ਵਿੱਚੋਂ ਲੰਘਦੇ ਹੋ, ਭਾਵ ਸ਼ੁਕ੍ਰਾਣੂ ਤੋਂ ਲੈ ਕੇ ਜੰਮੇ ਹੋਏ ਖੂਨ ਤੱਕ, ਬੋਟੀ ਤੋਂ ਰੂਹ ਪਾਏ ਜਾਣ ਤੱਕ, ਫਿਰ ਬਚਪਨ, ਫਿਰ ਜਵਾਨੀ, ਫਿਰ ਬੁਢਾਪਾ, ਫਿਰ ਉਸ ਉੱਤੇ ਦਰਦ, ਦੁੱਖ-ਤਕਲੀਫ਼ਾਂ ਅਤੇ ਹੁਕਮਾਂ ਦੀ ਕਲਮ ਜਾਰੀ ਹੁੰਦੀ ਹੈ, ਫਿਰ ਉਹ ਮਰਦਾ ਹੈ, ਫਿਰ ਉਸ ਨੂੰ ਉਸ ਦੇ ਕਰਮਾਂ ਦੀ ਜਜ਼ਾ-ਸਜ਼ਾ ਮਿਲੇਗੀ। ਇਹ ਵੱਖ-ਵੱਖ ਪੜਾਅ ਜਿਨ੍ਹਾਂ ਵਿੱਚੋਂ ਇਨਸਾਨ ਲੰਘਦਾ ਹੈ,ਇਸ ਗੱਲ ਨੂੰ ਦਰਸਾਉਂਦੇ ਹਨ, ਕਿ ਅੱਲ੍ਹਾ ਹੀ ਰੱਬ ਹੈ ਅਤੇ ਉਹ ਇਕੱਲਾ ਹੀ ਇਬਾਦਤ ਦੇ ਲਾਇਕ ਹੈ। ਉਹ ਇਕੱਲਾ ਹੀ ਆਪਣੀ ਹਿਕਮਤ ਅਤੇ ਰਹਿਮਤ ਨਾਲ ਆਪਣੇ ਬੰਦਿਆਂ ਦੀ ਤਦਬੀਰ ਕਰਦਾ ਹੈ। ਅਤੇ ਇਹ ਕਿ ਇਨਸਾਨ

ਲੋੜਵੰਦ ਅਤੇ ਨਿਮਰ ਹੈ ਅਤੇ ਸ਼ਕਤੀਸ਼ਾਲੀ-ਦਇਆਵਾਨ ਦੀ ਅਗਵਾਈ ਹੇਠ ਹੈ। (ਤਫ਼ਸੀਰ ਸਾਅਦੀ)]

ਕੁਰਆਨ ਦੀ ਇਸ ਆਇਤ ਵਿੱਚ ਬਹੁਤ ਡੂੰਘਾਈਆਂ ਹਨ। ਇਸ ਵਿੱਚ ਅੱਜ ਦੇ ਉੱਨਤ ਯੁੱਗ ਨੂੰ ਵੀ ਜੋੜਿਆ ਜਾ ਸਕਦਾ ਹੈ ਜੋ ਮਨੁੱਖਜਾਤੀ ਨੇ ਕਈ ਯੁੱਗਾਂ ਤੋਂ ਬਾਅਦ ਪ੍ਰਾਪਤ ਕੀਤਾ ਹੈ ਅਤੇ ਕੇਵਲ ਅੱਲ੍ਹਾ ਹੀ ਬਿਹਤਰ ਜਾਣਦਾ ਹੈ ਕਿ ਹੁਣ ਅੱਗੇ ਹੋਰ ਕੀ ਕੀ ਹੋਂਦ ਵਿੱਚ ਆਉਣ ਵਾਲਾ ਹੈ। ਅੱਜ ਦੀਆਂ ਕਾਢਾਂ ਨੇ ਮਨੁੱਖ ਨੂੰ ਬ੍ਰਹਿਮੰਡ ਦੀ ਛੁਪੀ ਹੋਈ ਅਮੀਰੀ ਪ੍ਰਦਾਨ ਕੀਤੀ ਹੈ।

ਇਸ ਲਈ ਰਫ਼ਤਾ-ਰਫ਼ਤਾ ਦੀਨ ਦਾ ਇਲਮ ਹਾਸਿਲ ਕਰਦੇ ਹੋਏ ਆਪਣੇ ਅਮਲਾਂ ਦਾ ਸੁਧਾਰ ਕਰਦੇ ਜਾਓ ਅਤੇ ਨੇਕ ਅਮਲਾਂ ਨਾਲ ਆਪਣੇ ਰੱਬ ਨੂੰ ਜਾ ਮਿਲੋ, ਮੈਂ ਅੱਲ੍ਹਾ ਤਾਅਲਾ ਅੱਗੇ ਦੁਆ ਕਰਦਾ ਹਾਂ।
ਅੱਲ੍ਹਾ ਹੁੰਮਾਂ ਹਾਸਿਬਨੀ ਹਿਸਾਬਨ ਯਸੀਰਾ
(ਹੇ ਅੱਲ੍ਹਾ, ਮੇਰਾ ਇੱਕ ਆਸਾਨ ਹਿਸਾਬ ਲਈ)

[18. ਯਾਨੀ ਕਈ ਤਰ੍ਹਾਂ ਦੇ ਬਦਲਾਅ,ਅਤੇ ਬਹੁਤ ਸਾਰੀਆਂ ਤਬਦੀਲੀਆਂ ਉਹ ਆਪਣੇ ਆਪ ਅਤੇ ਬ੍ਰਹਿਮੰਡ ਵਿੱਚ, ਆਪਣੀਆਂ ਅੱਖਾਂ ਨਾਲ ਹੁੰਦੇ ਦੇਖ ਰਹੇ ਹਨ, ਫਿਰ ਵੀ ਉਨ੍ਹਾਂ ਨੂੰ ਵਿਸ਼ਵਾਸ ਨਹੀਂ ਹੁੰਦਾ ਕਿ ਉਹ ਅੱਲ੍ਹਾ ਦੇ ਸਾਹਮਣੇ ਬਿਲਕੁਲ ਬੇਵੱਸ ਹਨ। ਉਹੀ ਹੋਵੇਗਾ ਜੋ ਅੱਲ੍ਹਾ ਚਾਹੇਗਾ। ਇਸ ਨਾਲ ਕੋਈ ਫਰਕ ਨਹੀਂ ਪੈਂਦਾ, ਕਿ ਇਹ ਉਹਨਾਂ ਨੂੰ ਪਸੰਦ ਹੈ ਜਾਂ ਨਹੀਂ।
ਜਦੋਂ ਇਹ ਸਭ ਕੁਝ ਯਕੀਨੀ ਹੈ,ਤਾਂ ਇਨ੍ਹਾਂ ਨੂੰ ਕੀ ਹੋ ਗਿਆ ਹੈ ਕਿ ਉਹ ਅੱਲ੍ਹਾ, ਉਸ ਦੇ ਰਸੂਲ ਅਤੇ ਕੁਰਆਨ ਨੂੰ ਨਹੀਂ ਮੰਨਦੇ ਅਤੇ ਆਪਣੇ ਗੁਨਾਹਾਂ ਤੋਂ ਪਛਤਾਵਾ ਨਹੀਂ ਕਰਦੇ ਅਤੇ ਇਸਲਾਮ ਦੇ ਦਾਇਰੇ ਵਿਚ ਦਾਖਲ ਨਹੀਂ ਹੁੰਦੇ।
ਜਦੋਂ ਕਿਸੇ ਵੀ ਇੱਕ ਹਾਲਤ ਵਿੱਚ ਸਥਿਰਤਾ ਨਹੀਂ, ਤਾਂ ਇਹ ਲੋਕ ਪੁਨਰ-ਉਥਾਨ 'ਤੇ ਵਿਸ਼ਵਾਸ ਕਿਉਂ ਨਹੀਂ ਕਰਦੇ? ਉਹ ਕਿਉਂ ਇਸ ਗੱਲ 'ਤੇ ਅੜੇ ਹੋਏ ਹਨ ਕਿ ਅਸੀਂ ਇੱਥੇ ਹੀ ਮਰਨਾ ਅਤੇ ਜੀਣਾ ਹੈ?]

[19. ਇਸ ਆਇਤ ਦੀ ਤਿਲਵਤ ਤੋਂ ਬਾਅਦ ਸਜਦਾ ਕਰਨਾ ਚਾਹੀਦਾ ਹੈ, ਹਦੀਸ ਤੋਂ ਇਹ ਸਿੱਧ ਹੁੰਦਾ ਹੈ।
ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ, ਨਬੀ (ﷺ) ਨੇ (ਸੂਰਤ 84 ਇਨਸ਼ੀਕਾਕ) (ਦੀ ਤਿਲਾਵਤ) ਦੌਰਾਨ ਸਜਦਾ ਏ ਤਿਲਾਵਤ ਕੀਤਾ।
ਸੁਨਨ ਨਸਾਈ 962 ਸਹੀ (ਦਾਰੁਸਲਾਮ)

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਅਸੀਂ ਨਬੀ (ﷺ) ਦੇ ਨਾਲ (ਸੂਰਤ 84 ਇਨਸ਼ੀਕਾਕ) ਅਤੇ (ਸੂਰਤ 96 ਅਲਕ) ਦੇ ਦੌਰਾਨ ਸਜਦਾ (ਏ ਤਿਲਾਵਤ) ਕੀਤਾ।
ਸੁਨਨ ਨਸਾਈ 963 ਸਹੀ (ਦਾਰੁਸਲਾਮ)

ਅਬੂ ਰਾਫ਼ੇ ਨੇ ਬਿਆਨ ਕੀਤਾ ਕਿ ਮੈਂ, ਅਬੂ ਹੁਰੈਰਾ (ਰਜ਼ੀ) ਦੇ ਨਾਲ ਇਸ਼ਾ ਦੀ ਨਮਾਜ਼ ਅਦਾ ਕੀਤੀ। ਇਸ ਵਿੱਚ, ਉਹਨਾਂ ਨੇ (ਸੂਰਤ 84 ਇਨਸ਼ੀਕਾਕ) ਪੜ੍ਹੀ ਅਤੇ ਸਜਦਾ (ਏ ਤਿਲਾਵਤ) ਕੀਤਾ। ਮੈਂ ਉਹਨਾਂ ਤੋਂ ਇਸ ਬਾਰੇ ਪੁੱਛਿਆ ਤਾਂ ਉਹਨਾਂ ਨੇ ਦੱਸਿਆ ਕਿ ਮੈਂ ਅਬੂ ਅਲ-ਕਾਸਿਮ (ਅਰਥਾਤ ਮੁਹੰਮਦ (ﷺ)) ਦੇ ਪਿੱਛੇ ਵੀ (ਇਸ ਆਇਤ ਦੀ ਤਿਲਾਵਤ ਕਰਦੇ ਹੋਏ) ਸਜਦਾ ਕੀਤਾ ਹੈ ਅਤੇ ਮੈਂ ਆਪਣੀ ਬਾਕੀ ਜ਼ਿੰਦਗੀ ਵੀ ਇਸ (ਸੂਰਤ ਦੌਰਾਨ) ਸਜਦਾ ਕਰਦਾ ਰਹਾਂਗਾ, ਇੱਥੋਂ ਤੱਕ ਮੈਂ ਉਹਨਾਂ ਨੂੰ ਨਹੀਂ ਜਾ ਮਿਲਦਾ (ਅਰਥਾਤ ਮਰਦੇ ਦਮ ਤੱਕ)।
ਸਹੀ ਬੁਖਾਰੀ 766

[20. ਇਹ ਲੋਕ ਕੁਰਆਨ ਨੂੰ ਮੰਨਣ ਦੀ ਬਜਾਏ ਇਸ ਦਾ ਇਨਕਾਰ ਕਰਦੇ ਹਨ, ਟਿੱਪਣੀਕਾਰ ਲਿਖਦੇ ਹਨ ਕਿ ਉਹਨਾਂ ਦਾ ਇਹ ਇਨਕਾਰ ਕਰਨਾ ਇਸ ਆਧਾਰ 'ਤੇ ਨਹੀਂ ਸੀ ਕਿ ਕੁਰਆਨ ਦੇ ਰੱਬੀ ਕਲਾਮ ਹੋਣ ਦੀਆ ਦਲੀਲਾਂ ਨਾਕਾਫ਼ੀ ਹਨ, ਜਾਂ ਇਸ ਦੀਆਂ ਦਲੀਲਾਂ ਵਿੱਚ ਕੋਈ ਕਮੀ ਹੈ ਬਲਕਿ ਕੁਰਆਨ ਨੇ ਤਾਂ ਉਨ੍ਹਾਂ ਦੇ ਦਿਲਾਂ ਦੇ ਬੰਦ ਦਰਵਾਜ਼ੇ ਖੋਲ੍ਹ ਦਿੱਤੇ, ਅਤੇ ਇਸ ਦੀ ਆਵਾਜ਼ ਉਨ੍ਹਾਂ ਦੇ ਦਿਲ ਅਤੇ ਜ਼ਮੀਰ ਦੀਆਂ ਗਹਿਰਾਈਆਂ ਤੱਕ ਪਹੁੰਚੀ ਅਤੇ ਉਨ੍ਹਾਂ ਨੂੰ ਯਕੀਨ ਹੋ ਗਿਆ ਕਿ ਇਹ ਰੱਬੀ ਕਲਾਮ ਹੈ, ਪਰ ਉਨ੍ਹਾਂ ਨੇ ਸਿਰਫ਼ ਹੰਕਾਰ ਅਤੇ ਗ਼ਰੂਰ ਕੀਤਾ ਅਤੇ ਇਹ ਤੈਅ ਕਰ ਲਿਆ ਕਿ ਅਸੀਂ ਇਸ ਨੂੰ ਮੰਨਣਾ ਹੀ ਨਹੀਂ।]

[ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਉਸ ਦੀ ਕਸਮ ਜਿਸ ਦੇ ਹੱਥ ਵਿੱਚ ਮੁਹੰਮਦ ਦੀ ਜਾਨ ਹੈ (ਅਰਥਾਤ ਅੱਲ੍ਹਾ ਦੀ ਕਸਮ), ਇਸ ਉੱਮਤ ਵਿੱਚੋਂ ਕੋਈ ਇੱਕ ਵੀ, ਯਹੂਦੀ ਜਾਂ ਈਸਾਈ, (ਜਾਂ ਇਸ ਉੱਮਤ ਵਿੱਚੋਂ ਕੋਈ ਇੱਕ ਵੀ ਭਾਵੇਂ ਉਹ ਯਹੂਦੀ ਹੋਵੇ ਜਾਂ ਈਸਾਈ), ਜੋ ਮੇਰੇ ਬਾਰੇ ਸੁਣਦਾ ਹੈ, ਪਰ ਉਸ ਵਿੱਚ ਇਮਾਨ ਨਹੀਂ ਲਿਆਉਂਦਾ ਜਿਸ ਦੇ ਨਾਲ ਮੈਨੂੰ ਭੇਜਿਆ ਗਿਆ ਹੈ ਅਤੇ ਇਸ (ਕੁਫ਼ਰ ਦੀ) ਹਾਲਤ ਵਿੱਚ ਉਸਦੀ ਮੌਤ ਹੋ ਜਾਂਦੀ ਹੈ। ਤਾਂ ਉਹ ਅੱਗ ਦੇ ਨਿਵਾਸੀਆਂ ਵਿੱਚੋਂ ਇੱਕ ਹੋਵੇਗਾ। ਸਹੀ ਮੁਸਲਿਮ 153 (386)]

[21. ਇਸਦਾ ਅਰਥ ਹੈ ਕਿਸੇ ਚੀਜ਼ ਨੂੰ ਥੈਲੇ ਵਿੱਚ ਪਾ ਕੇ ਉੱਪਰੋਂ ਮੂੰਹ ਬੰਦ ਕਰਨਾ। ਰੱਖਿਆ ਕਰਨ, ਛੁਪਾਉਣ ਅਤੇ ਕੁਝ ਯਾਦ ਰੱਖਣ ਦੇ ਮਾਅਨੇ ਵੀ ਹਨ।

ਅਰਥਾਤ ਕਾਫ਼ਰ ਜਿਨ੍ਹਾਂ ਨੇ ਆਪਣੇ ਦਿਲਾਂ ਵਿੱਚ ਇਸਲਾਮ ਅਤੇ ਮੁਸਲਮਾਨਾਂ ਵਿਰੁੱਧ ਨਫ਼ਰਤ ਛੁਪਾ ਰੱਖੀ ਹੈ, ਅੱਲ੍ਹਾ ਇਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ। ਜੋ ਕਰਮ ਉਹ ਪਰਲੋਕ ਲਈ ਇਕੱਠੇ ਕਰ ਰਹੇ ਹਨ, ਜੋ ਹੰਕਾਰ ਉਨ੍ਹਾਂ ਨੇ ਆਪਣੇ ਜ਼ੁਬਾਨੀ ਇਨਕਾਰਾਂ ਦੇ ਨਾਲ-ਨਾਲ ਆਪਣੇ ਦਿਲਾਂ ਵਿੱਚ ਜਮ੍ਹਾ ਕਰ ਲਿਆ ਹੈ ਅਤੇ ਤੁਹਾਡੇ ਵਿਰੁੱਧ ਜੋ ਸਾਜ਼ਿਸ਼ਾਂ ਉਨ੍ਹਾਂ ਨੇ ਤਿਆਰ ਕੀਤੀਆਂ ਹਨ, ਅੱਲ੍ਹਾ ਉਨ੍ਹਾਂ ਨੂੰ ਉਨ੍ਹਾਂ ਨਾਲੋਂ ਵੀ ਬਿਹਤਰ ਜਾਣਦਾ ਹੈ।]

[22. ਬਸ਼ਾਰਤ, ਉਸ ਖੁਸ਼ਖਬਰੀ ਨੂੰ ਦਰਸਾਉਂਦਾ ਹੈ ਜਿਸਦਾ ਪ੍ਰਭਾਵ ਜਲਦ ਹੀ ਦਿਖਾਈ ਦਿੰਦਾ ਹੈ, ਇੱਥੇ ਬਸ਼ਾਰਤ ਸ਼ਬਦ ਸਜ਼ਾ ਲਈ, ਬਤੌਰ ਏ ਵਿਅੰਗ ਵਰਤਿਆ ਗਿਆ ਹੈ।
ਇਹ ਲੋਕ ਸੱਚ ਤੋਂ ਇਨਕਾਰ ਕਰਦੇ ਹਨ ਅਤੇ ਸੱਚ ਦਾ ਵਿਰੋਧ ਕਰਦੇ ਹਨ ਅਤੇ ਅਣਆਗਿਆਕਾਰੀ ਅਤੇ ਬੁਰਾਈ ਵਿੱਚ ਫਸ ਜਾਂਦੇ ਹਨ। ਅੱਲ੍ਹਾ ਚੰਗੀ ਤਰ੍ਹਾਂ ਜਾਣਦਾ ਹੈ ਕਿ ਉਨ੍ਹਾਂ ਦੇ ਦਿਲਾਂ ਵਿੱਚ ਕੀ ਹੈ, ਜਿਨ੍ਹਾਂ ਨੂੰ ਉਹ ਛੁਪਾ ਰਹੇ ਹਨ। ਹੇ ਨਬੀ (ﷺ) , ਉਨ੍ਹਾਂ ਨੂੰ ਸੂਚਿਤ ਕਰੋ ਕਿ ਅੱਲ੍ਹਾ ਨੇ ਉਨ੍ਹਾਂ ਲਈ ਸਜ਼ਾ ਤਿਆਰ ਕੀਤੀ ਹੈ।

[23. ਅਰਥਾਤ ਲੋਕਾਂ ਵਿੱਚ ਇੱਕ ਸਮੂਹ ਅਜਿਹਾ ਵੀ ਹੈ ਜੋ ਅੱਲ੍ਹਾ ਤਾਅਲਾ ਦੁਆਰਾ ਹਦਾਇਤ ਨਾਲ ਨਵਾਜ਼ੇ ਗਏ, ਇਸ ਲਈ ਉਨ੍ਹਾਂ ਨੇ ਅੱਲ੍ਹਾ ਵਿੱਚ ਇਮਾਨ ਲਿਆਂਦਾ ਅਤੇ ਰਸੂਲਾਂ ਦੁਆਰਾ ਲਿਆਂਦੀਆਂ ਗਈਆਂ ਖਬਰਾਂ (ਹਦੀਸਾਂ) ਨੂੰ ਸਵੀਕਾਰ ਕੀਤਾ, ਬਸ ਉਹ ਇਮਾਨ ਲਿਆਏ ਅਤੇ ਉਹਨਾਂ ਨੇ ਨੇਕ ਅਮਲ ਕੀਤੇ। ਇਹ ਉਹ ਲੋਕ ਹਨ ਜਿਨ੍ਹਾਂ ਲਈ ਬੇਅੰਤ ਇਨਾਮ ਹੈ, ਅਰਥਾਤ, ਇੱਕ ਸਦੀਵੀ ਇਨਾਮ, ਜਿਸ ਨੂੰ ਕਿਸੇ ਅੱਖ ਨੇ ਨਹੀਂ ਦੇਖਿਆ, ਕਿਸੇ ਕੰਨ ਨੇ ਨਹੀਂ ਸੁਣਿਆ ਅਤੇ ਕਿਸੇ ਨੇ ਕਲਪਨਾ ਵੀ ਨਹੀਂ ਕੀਤੀ।(ਤਫ਼ਸੀਰ ਸਾਅਦੀ)

ਇਸ ਦਾ ਮਤਲਬ ਹੈ ਕਿ ਜੰਨਤ ਦੇ ਲੋਕਾਂ ਨੂੰ ਜੋ ਇਨਾਮ ਮਿਲੇਗਾ ਉਹ ਕਦੇ ਵੀ ਘਟਾਇਆ ਨਹੀਂ ਜਾਵੇਗਾ ਜਾਂ ਅਤੇ ਨਾ ਹੀ ਉਸ ਵਿੱਚ ਕਦੇ ਰੁਕਾਵਟ ਹੋਵੇਗੀ।

ਜਿਹੜੇ ਇਨ੍ਹਾਂ ਸਜ਼ਾਵਾਂ ਤੋਂ ਬਚੇ ਹਨ, ਉਹ ਉਹ ਹਨ ਜੋ ਸਭ ਤੋਂ ਵਧੀਆ ਇਨਾਮ ਦੇ ਹੱਕਦਾਰ ਹਨ। ਉਨ੍ਹਾਂ ਨੂੰ ਬਿਨਾਂ ਕਿਸੇ ਕਮੀ ਦੇ ਪੂਰਾ ਹਿਸਾਬ ਦਿੱਤਾ ਜਾਵੇਗਾ ਅਤੇ ਇਨਾਮ ਦਿੱਤਾ ਜਾਵੇਗਾ।
ਜਿਵੇਂ ਕਿ ਇਕ ਹੋਰ ਥਾਂ 'ਤੇ, ਜਿਸਦਾ ਅਰਥ ਹੈ, ਇਹ ਬੇਅੰਤ ਬਖਸ਼ਿਸ਼ ਹੈ (11:108)।
ਹਰ ਪਲ ਅਤੇ ਹਰ ਸਮੇਂ ਅੱਲ੍ਹਾ ਦੇ ਜੰਨਤ ਵਾਲਿਆਂ ਤੇ ਇਹਸਾਨ ਅਤੇ ਇਨਾਮ ਹੋਣਗੇ।

ਇਹ ਕੇਵਲ ਉਸਦੀ ਮਿਹਰ ਅਤੇ ਇਹਸਾਨ ਕਰਕੇ ਹੀ ਸੀ ਕਿ ਉਹਨਾਂ ਨੂੰ ਜੰਨਤ ਦੀ ਬਖਸ਼ਿਸ਼ ਹੋਈ ਨਾ ਕਿ ਉਹਨਾਂ ਦੇ ਅਮਲਾਂ ਕਰਕੇ। ਇਹ ਮਾਲਕ ਆਪਣੇ ਪ੍ਰਾਣੀਆਂ ਪ੍ਰਤੀ ਸਦਾ ਹੀ ਮਿਹਰਬਾਨ ਹੈ। ਇਸ ਲਈ ਉਹ ਹਰ ਵੇਲੇ, ਸਦਾ ਹੀ ਹਮਦ-ਓ-ਸਨਾ (ਤਾਰੀਫ) ਦਾ ਪਾਤਰ ਹੈ।

ਸੋ, ਅੱਲ੍ਹਾ ਦੀ ਵਡਿਆਈ ਅਤੇ ਉਸ ਦੀ ਉਸਤਤ ਜੰਨਤ ਦੇ ਲੋਕਾਂ ਦੀਆਂ ਜ਼ੁਬਾਨਾਂ 'ਤੇ ਇਸ ਤਰ੍ਹਾਂ ਪ੍ਰੇਰਿਤ ਕਰ ਦਿੱਤੀ ਜਾਵੇਗੀ, ਜਿਸ ਤਰ੍ਹਾਂ ਸਾਹ ਲੈਣਾ ਬਿਨਾਂ ਇਰਾਦੇ, ਬਿਨਾਂ ਕਿਸੇ ਤਕਲੀਫ਼ ਅਤੇ ਮਿਹਨਤ ਦੇ ਚੱਲਦਾ ਹੈ।

ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ, ਅਤੇ ਉਨ੍ਹਾਂ (ਜੰਨਤੀਆਂ) ਦੀ ਆਖਰੀ ਪੁਕਾਰ ਇਹ ਹੋਵੇਗੀ ਅਲ-ਹਮਦੂ ਲਿੱਲ੍ਹਾਹੀ ਰੱਬਿਲ ਆਲਾਮੀਨ (ਕਿ ਸਾਰੀਆਂ ਉਸਤਤਾਂ ਅਤੇ ਵਡਿਆਈਆਂ ਅੱਲ੍ਹਾ ਲਈ ਹਨ, ਜੋ ਸਾਰੇ ਜਹਾਨਾਂ ਦਾ ਪਾਲਣਹਾਰ ਹੈ) (10:10)।

ਅਲ-ਹਮਦੂ ਲਿੱਲ੍ਹਾਹ, ਅੱਲ੍ਹਾ ਸੁਬਹਾਨਾ-ਵ-ਤਾਆਲਾ ਸਾਨੂੰ ਨੇਕੀ ਦੀ ਤੌਫ਼ੀਕ ਬਖਸ਼ੇ ਅਤੇ ਸਾਨੂੰ ਬੁਰਾਈ ਤੋਂ ਬਚਾਵੇ, ਆਮੀਨ।